ਤਿਸ ਤੇ ਮਨ ਕੋ ਸਾਂਤ ਨ ਆਵੈ। ਪਦਵੀ ਸਿਧਹੁ ਕੀ ਨਹੀ ਪਾਵੈ।
ਛੂਟਿ ਜਾਇ ਬੀਚਾਰ ਜਿਸ ਦੇਹ। ਛੂਟਨ ਸਮੇ ਅਭਿਆਸ ਭੂਲੇਹ।
ਅਊਰ ਬਾਤ ਮੈ ਮਨ ਤਿਸ ਲਾਗੈ। ਕਿਆ ਗਤਿ ਤਿਸੁ ਕੀ ਕਹੀਐ ਆਗੈ।
ਮੈ ਸੁਨਿਯੋ ਬੇਦੋ ਸੋਊ ਏਹ। ਤਿਯਾਗ ਸਮੇ ਜਿਸ ਮੋਮਨਿ ਦੇਹ।
ਤੈਸੀ ਹੀ ਦੇਹ ਵਹੁ ਪਾਵੈ। ਐਸੀ ਬਾਤ ਸਭ ਬੇਦ ਬਤਾਵੈ।
ਜਿਸ ਕਾ ਦੇਹ ਛੂਟਨ ਕੇ ਸਮੇ। ਅਉਰ ਠਉਰ ਮੈ ਮਨਿ ਤਿਸ ਰਮੇ।
ਤੁਮਰਾ ਧਿਆਨ ਬਿਸਰ ਤਬ ਜਾਇ। ਬ੍ਰਹਮ ਅਭਿਯਾਸ ਵਹੁ ਦੇਇ ਭੁਲਾਇ।
ਐਸਾ ਜੋਗ ਭ੍ਰਿਸਟ ਜੋ ਹੋਇ। ਤਿਸੁ ਕੀ ਗਤਿ ਪ੍ਰਭ ਜੀ ਹੈ ਕੋਇ।
ਤਿਸ ਕਾ ਦਿਟਾਂਤ ਐਸੇ ਮਾਂ ਪਾਇਆ। ਜੈਸੇ ਮੇਘ ਉਮਗ ਕਰਿ ਆਇਆ।
ਸਭ ਕੋ ਕਹੈ ਜੋ ਬਰਖਾ ਹੋਇ। ਪਰਜਾ ਕਉ ਸੁਖ ਦੇਵੈ ਸੋਇ।
ਤਿਸੀ ਸਮੇ ਅਤਿ ਤੀਖਨ ਬਾਉ। ਤਿਸੀ ਮੇਘ ਕਉ ਦੇਇ ਚਲਾਇ।
ਤਬ ਵੁਹੁ ਮੇਘ ਬਰਖਾ ਤੇ ਰਹੈ। ਸਭ ਕੋ ਮੇਘ ਗਇਆ ਤਬ ਕਹੈ।
ਜੋਗੀ ਜੁਰੈ ਤੈਸੇ ਤੁਮ ਮਾਹਿ। ਦੇਹਿ ਤਿਆਗ ਮੈ ਮਨਿ ਤਿਸੁ ਜਾਇ।
ਅਉਰ ਠਉਰ ਮਹਿ ਮਨਿ ਤਿਸ ਜਾਵੈ। ਮੇਘੋ ਕਉ ਜਿਉ ਪਵਨ ਚਲਾਵੈ।
ਜੋਗੀ ਜੋਗੁ ਤਬ ਕਛੂ ਨ ਰਹੈ। ਜਾਵੈ ਜੋਗ ਗਤਿ ਕੈਸੀ ਲਹੈ।
ਹੇ ਪ੍ਰਭ ਜੀ ਤਿਸ ਉਤਰ ਕਹੋ। ਉਤਰ ਕਹਿ ਮੁਝ ਸੰਸਾ ਕਹੋ।
ਤੁਮਰੇ ਤੁਲ ਮੈ ਅਵਰ ਨ ਜਾਨੋ। ਜਿਸ ਕੀ ਬਾਤ ਸੁਨ ਅਰ ਮਾਨੋ।
ਤੁਮਰੀ ਕ੍ਰਿਪਾ ਤੇ ਸੰਸਾ ਮਿਟਿ ਜਾਵੈ। ਇਹੁ ਮਨਿ ਦੁਖੀ ਤਬ ਸੁਖ ਕੋ ਪਾਵੈ।

ਸ੍ਰੀ ਭਗਵਾਨੋ ਵਾਚ - ਦੋਹਰਾ

ਮਧਿ ਸੂਦਨ ਇਉ ਸੁਨਤ ਹੀ ਬੋਲੈ ਅਰਜਨ ਮਾਹਿ।
ਅਰਜਨ ਨਿਸਚੈ ਜਾਨ ਤੂੰ ਜੋ ਆਖੋ ਅਬ ਤਾਂਹਿ।

ਦੋਹਰਾ

ਮੇਰਾ ਸਿਮਰਨਿ ਭਜਨ ਨਰ ਏਕ ਬਾਰ ਮਨਿ ਧਰੈ।
ਕਲਿਆਨ ਬੀਜਿ ਜਿਹ ਬੀਜਿਆ ਸੁਨਿ ਵਹੁ ਕੈਸੇ ਤਰੈ।

ਦੋਹਰਾ

ਮ੍ਰਿਤ ਅਵਸਥਾ ਕੇ ਸਮੈ ਜਿਸ ਅਭਿਆਸ ਮਿਟਿ ਜਾਇ।
ਬੇਗ ਜਾਇ ਵਹੁ ਸੁਰਪੁਰ ਮੈ ਦੇਵ ਨ ਪਦਵੀ ਪਾਇ।

ਦੋਹਰਾ

ਸੁਰਗ ਮਾਹਿ ਦਿਬ ਭੋਗ ਹੈ ਇੰਦ੍ਰੀ ਬਹੁ ਸੁਖ ਪਾਹਿ।
ਤਿਸ ਭੋਗਹੁ ਕੀ ਬਾਰਤਾ ਅਬ ਤੁਝ ਕਹੋ ਸਮਝਾਇ।

Sri Satguru Jagjit Singh Ji Elibrary NamdhariElibrary@gmail.com

ਦੋਹਰਾ

ਸੂਘਨ ਕੋ ਹੈ ਦਿਬ ਸੁੰਗਧ ਸੁਨਨੈ ਕੋ ਬਹੁ ਰਾਗ।
ਅਪਸਰਾ ਸੁੰਦਰਿ ਦਿਬ ਹੈ ਬਹੁ ਭੂਖ ਨਿਤ ਨ ਲਾਗ।

ਦੋਹਰਾ

ਨਾ ਇਸਤ੍ਰੀ ਕੋ ਪੁਰਖ ਹੈ ਪੁਰਖ ਨਹੀ ਕੋ ਨਾਰ।
ਜਬ ਇਛ ਤਿਨ ਹੋਤ ਹੈ ਤਬ ਰਮਤੇ ਕਰਿ ਪਿਆਰ।

ਦੋਹਰਾ

ਜੋਗ ਭਰਿਸਟ ਤਬ ਸੁਰਗ ਮੈ ਐਸੇ ਭੋਗੈ ਭੋਗ।
ਬਹੁਭੋਗ ਤਬ ਹੋਇਆ ਰੁਚ ਗਿਰੈ ਭਰਿਸਟੀ ਜੋਗ।

ਦੋਹਰਾ

ਪਾਵਿਤ੍ਰ ਕੁਲ ਮੈ ਜਨਮ ਲੈਇ ਬ੍ਰਹਮ ਨ ਖਤ੍ਰੀ ਹੋਇ।
ਬਹੁਤ ਦ੍ਰਬ ਜਿਸ ਕੇ ਗ੍ਰਿਹ ਬਿਖੈ ਐਸਾ ਕੁਲ ਹੈ ਸੋਇ।

ਦੋਹਰਾ

ਤਹਾਂ ਉਪਜੇ ਸੁਖ ਭੋਗ ਕੈ ਬਹੁਰਿ ਜੋਗ ਵਹੁ ਕਰੈ।
ਨਿਸਚਲ ਮਨਿ ਵਹੁ ਹੋਇ ਕਰਿ ਨਿਸਦਿਨ ਮੁਝ ਸੰਗਿ ਜੁਰੈ।

ਦੋਹਰਾ

ਜੁੜਨੇ ਕੇ ਪ੍ਰਸਾਦਿ ਮੁਝ ਕੋ ਪ੍ਰਾਪਤਿ ਹੋਇ।
ਲਾਘ ਅਭਿਆਸ ਜਿਸ ਨਰ ਕੀ ਅਤਿ ਸਕੀ ਗਤਿ ਹੈ ਸੋਇ।

ਦੋਹਰਾ

ਦੂਸਰ ਜੋਗੀ ਅਉਰ ਹੈ ਬਹੁ ਅਭਿਆਸ ਜਿਸ ਕੀਨ।
ਮ੍ਰਿਤ ਅਵਸਥਾ ਦੇਹ ਕੀ ਮਨਿ ਜਗ ਮੈ ਭਇਓ ਲੀਨ।

ਦੋਹਰਾ

ਤਿਸ ਕੀ ਗਤਿ ਇਹ ਹੋਤ ਹੈ ਵਹੁ ਭੀ ਸੁਰਗੈ ਜਾਂਹਿ।
ਅਘਾਇ ਰਹੈ ਜਬ ਭੋਗ ਤੇ ਗਿਰੈ ਸੁਰਗ ਤੇ ਆਇ।

ਦੋਹਰਾ

ਜੋਗੀਸਰ ਕੇ ਗ੍ਰਿਹ ਬਿਖੇ ਜਨਮ ਲੇਵੈ ਵਹੁ ਸਾਧ।
ਜਿਉ ਸੁਕਦੇਵ ਬਿਆਸ ਕੇ ਗ੍ਰਿਹ ਮਹਿ ਭਏ ਅਗਾਧ।

ਦੋਹਰਾ

ਜਨਮ ਤਿਸ ਪੁਰਖ ਕੀ ਬੁਧ ਹੋਵੈ ਪਰਗਾਸਾ।
ਬਹੁਰਿ ਜੁੜੇ ਮੁਝ ਜੋਗ ਮੈ ਪਾਵੈ ਸੁਖ ਮੈ ਬਾਸਾ।

ਦੋਹਰਾ [illegible]

ਜੈਸੇ ਕਾਰਜ ਕਿਰਤਿ ਮੈ ਸੋਇ ਜਾਇ ਕੋਇ ਮੀਤ।
ਜਬ ਜਾਗੈ ਤਬ ਤੈਰ ਵਹੁ ਕਾਰਜ ਰਾਖੈ ਚੀਤ।

ਦੋਹਰਾ

ਅਪੁਨੇ ਕਾਰਜ ਮੈ ਲਗੈ ਤੈਸੇ ਜੋਗੀ ਜਾਨਾ ।
ਜੋਗੀਸਰ ਕੈ ਗ੍ਰਿਹ ਬਿਖੈ ਉੱਜਤ ਜੋਗ ਕਮਾਨਾ।

ਦੋਹਰਾ

ਅਭਿਆਸ ਜੋ ਪੂਰਨ ਜੋਗ ਕਾ ਤਿਸ ਕੈ ਮਨਿ ਮੈ ਸੋਇ।
ਜਤਨ ਬਿਨਾ ਅਭਿਆਸ ਵਹੁ ਆਪੇ ਹੀ ਸਿਧ ਹੋਇ।

ਦੋਹਰਾ

ਨਿਤ ਅਭਿਆਸ ਕੀ ਜੁਗਤਿ ਸਿਉ ਬ੍ਰਹਮ ਸਬਦ ਵਹੁ ਪਾਇ।
ਅਰਥ ਸਾਸਤ੍ਰ ਬੇਦਾਂਤ ਕਾ ਅਪੁਨੇ ਮਨਿ ਮੈ ਲਾਇ।

ਦੋਹਰਾ

ਬੀਚਾਰ ਬੇਦਾਂਤ ਕੀ ਜੁਗਤਿ ਸਿਉ ਮੁਝ ਕਉ ਜਾਨੈ ਮੀਤ।
ਪਰਮ ਬ੍ਰਹਮ ਜੋ ਆਤਮਾ ਤਿ ਕਉ ਰਾਖੈ ਚੀਤ।

ਚੌਪਈ

ਹੇ ਮਹਾ ਬਾਹੁ ਜੋ ਮੈ ਤੁਝੈ ਕਹਾ। ਜੋਗੀ ਗਤਿ ਤੈ ਮਨਿ ਮੈ ਲਹਾ।
ਏਕ ਜਨਮ ਵਹੁ ਸਿਧ ਨ ਪਾਵੈ। ਵਹੁ ਜੋਗੀ ਬਹੁ ਦੇਹ ਹੰਢਾਵੈ।
ਕਰਮ ਜੋਗ ਸਿਉ ਜਬ ਸੁਧ ਹੋਵੈ। ਸਕਲ ਪਾਪ ਮਨਿ ਕੇ ਤਬ ਖੋਵੈ।
ਤਬ ਗਿਆਨ ਤਿਸ ਰਿਦੈ ਮਹਿ ਆਵੈ। ਗਿਆਨ ਧਾਰ ਮੁਕਤਿ ਕੋ ਪਾਵੈ।
ਤੀਨ ਮਾਰ ਠਾਕਰ ਮੂਲ ਕਉ ਮਿਲੈ। ਤੀਨੋ ਮਾਰਗ ਹੈ ਅਤਿ ਭਲੈ।
ਪ੍ਰਿਥਮ ਗਿਆਨ ਹੈ ਦੂਤੀ ਤਪਸਿਆ। ਤ੍ਰਿਤੀਆ ਮਾਰਗ ਜੋਗ ਕਾ ਦਸਿਆ।
ਤਪਤੇ ਗਿਆਨ ਅਧਿਕ ਕਹਾਵੈ। ਕਰਮ ਜੋਗ ਅਤਿ ਸ੍ਰੇਸਟਿ ਪਾਵੈ।

ਟੀਕਾ ਕਾਰ ਵਾਚ ਚੌਪਈ

ਮਨਿ ਰੋਕਨਿ ਕਰਮ ਕਾ ਅਰਥ। ਜੋ ਮਨਿ ਰੋਕਨਿ ਹੋਇ ਸਮਰਥ।
ਐਸਾ ਕਰਮ ਜੋ ਕਰੈ ਜੋ ਕੋਈ। ਮਨਿ ਚਲਤੇ ਸਾਂਤ ਕਰੈ ਹੈ ਸੋਈ।

ਮਨਿ ਚਲਤੇ ਸਾਂਤ ਜਬ ਭਇਆ। ਤਬ ਓਸ ਦ੍ਰਿਸਟਿ ਏਕ ਬ੍ਰਹਮ ਹੀ ਰਹਿਆ।
ਤਾਂ ਤੇ ਕਰਮ ਜੋਗ ਹੈ ਨੀਕਾ। ਸੰਸਾਰ ਜੋਗ ਤੇ ਲਾਗੈ ਫੀਕਾ।

ਚੌਪਈ

ਗਿਯਾਨ ਅਰਥ ਈਹਾਂ ਇਹ ਹੋਇ। ਜੋ ਜਾਣੈ ਸਭ ਬ੍ਰਹਮ ਹੈ ਸੋਇ।
ਮਨਿ ਕੀ ਦਉੜ ਸਾਂਤ ਨਹੀ ਕਰੈ। ਬਿਖਿਆ ਮੈ ਨਿਸ ਦਿਨ ਮਨ ਧਰੈ।
ਵਹੁ ਗਿਯਾਨ ਦੁਖ ਸਮੈ ਨਹਿ ਹੋਇ। ਮਨਿ ਜਿਸ ਬਿਖਿਓਂ ਵਰਤੈ ਸੋਇ।
ਤਪਸਿਆ ਤੇ ਉਤਮ ਹੈ ਗਿਆਨ । ਤਪ ਕੋ ਦੋਖ ਰੂਪ ਤੂੰ ਜਾਨ।
ਤਪ ਨਿਰਮਮ ਜੋ ਨਰ ਕੋ ਕਰੈ। ਤਿਸ ਕੋ ਗਿਆਨ ਦੀਪਕ ਤਬ ਜਰੈ।
ਗਿਆਨ ਤੇ ਕਰਮ ਜੋਗ ਕੋ ਪਾਵੈ। ਜੋਗ ਬਿਚਾਰ ਤੇ ਚਿਤ ਨ ਧਾਵੈ।
ਜਬ ਮਨਿ ਅਸਥਿਰ ਹੋਵੈ ਮੀਤਾ। ਸੋਈ ਬ੍ਰਹਮ ਤੁਮ ਰਾਖੋ ਚੀਤਾ।
ਤਾਂ ਤੇ ਅਰਜਨ ਕੋ ਭਗਵਾਨਾ। ਕਰਮ ਜੋਗ ਹੀ ਕਰੈ ਬਖਾਨਾਂ।

ਸ੍ਰੀ ਭਗਵਾਨੋ ਵਾਚ - ਪਉੜੀ

ਅਰਜਨ ਤੂੰ ਜੋਗੀ ਹੋਇ ਮੀਤ ਅਉਰ ਭਾਂਤਿ ਮੈ ਤੁਝ ਕੋ ਆਖੋ।
ਸੋ ਸਭ ਜੋਗੀਓਂ ਤੇ ਸ੍ਰੇਸਟਿ ਤਿਸ ਕੀ ਬਾਤ ਮੈ ਤੁਝ ਕੋ ਭਾਖੋ।
ਗਲਤ ਭਇਆ ਮਨਿ ਤਿਸ ਕਾ ਮੁਝ ਮੈ ਜੈਸੇ ਤੋਇ ਮੈ ਮਿਸਰੀ ਲਾਖੋ।
ਜਿਸ ਕੋ ਆਪਾ ਭੁਲ ਗਇਆ ਹੈ ਅਪੁਨੈ ਸਿਮਰਨਿ ਮਹਿ ਤਿਸ ਰਾਖੋ।
ਸਰਧਾ ਸੰਯੁਕਤ ਮੁਝ ਦੇਖੈ ਚਾਹੈ ਤਿਸ ਕੋ ਮੈ ਅਤਿ ਪ੍ਰੀਤਮ ਲਾਖੋ।
ਮੁਝ ਬਤੈਕ ਤਿਸ ਮਨਿ ਨਹੀ ਜਾਵੈ ਤਿਸ ਕੋ ਨਿਤ ਮੈ ਮਨਿ ਮੋ ਰਾਖੋ।
ਸਭ ਜੋਗੀ ਤੇ ਸ੍ਰੇਸਟਿ ਜੋਗੀ ਹੈ ਅਰਜਨ ਮੈ ਤੁਝ ਕੋ ਭਾਖੋ।

ਟੀਕਾ ਕਾਰ ਵਾਚ - ਚੌਪਈ

ਛਿਹਵਾਂ ਅਧਿਆਇ ਅਰਥ ਕਹਿਆ ਗਾਇਆ। ਜੋਗ ਗਿਆਨ ਕਾ ਭੇਦ ਬਤਾਇਆ।
ਮੁਖ ਸਿਉ ਕਹੈ ਨਿਰਭਉ ਹੋਇ ਵਰਤੈ। ਮਨਿ ਥਾਕੈ ਨਹੀ ਬਿਖਯਾ ਕਰਤੈ।
ਗਿਯਾਨ ਪ੍ਰਾਪਤ ਤੇ ਵਹੁ ਸੁਖ ਪਾਵੈ। ਜਬ ਦੁਖ ਹੋਇ ਤਬ ਗਯਾਨ ਭੁਲਾਵੈ।
ਕਰਮ ਜੋਗ ਹੈ ਇਸ ਕਾ ਨਾਮੁ। ਮਨ ਚਲਤੇ ਕੋ ਸਾਂਤ ਕਰਾਂ।

ਕਰਮ ਜੋਗ ਨਿਰੂਪਨ ਅਰਥਾ॥ ਚਉਪਈ ॥

ਮਨਿ ਧਾਵਤਿ ਵਰਜ ਕਰਿ ਰਾਖੈ। ਅੰਮ੍ਰਿਤ ਅਪੁਨੈ ਅੰਤਰਿ ਚਾਖੈ।
ਅਮਨਿ ਹੋਇ ਕੁਰੈ ਕਛੁ ਨਾਹਿ। ਸਭ ਤੇ ਸ੍ਰੇਸਟਿ ਕਰਮਇਉ ਆਹਿ।
ਦੋਨੋ ਮਾਰਗ ਮੁਕਤੇ ਮੀਤਾ। ਦੋਨੋ ਸਾਧ ਮਨਿ ਅਪੁਨਾ ਜੀਤਾ।
ਮਨਿ ਜੀਤਾ ਤਬ ਬ੍ਰਹਮ ਸੁਖ ਪਾਇਆ। ਸਭੀ ਬ੍ਰਹਮ ਤਬ ਦ੍ਰਿਸਟੀ ਆਇਆ।

ਏਹੀ ਗਿਯਾਨ ਬਾਤ ਪ੍ਰਭ ਕਹੀ। ਕਰਮ ਜੋਗ ਤੇ ਸ੍ਰੇਸਟਿ ਲਹੀ।
ਕਰਮ ਜੋਗ ਗਿਯਾਨ ਕੇ ਮੀਤ। ਦੋਨੋ ਕੀ ਹੈ ਏਕੋ ਰੀਤ।
ਜੋ ਨਰ ਸਭੀ ਏਕ ਹਰਿ ਦੇਖੈ। ਆਪਸ ਕਉ ਭੀ ਹਰਿ ਹੀ ਪੇਖੈ।
ਜੋ ਇਹੁ ਜਾਨੈ ਮੁਕਤਾ ਸੋਇ। ਤਿਸ ਕੋ ਆਵਾਗਵਨ ਨਹੀ ਹੋਇ।
ਆਵਾਗਵਨ ਨਹੀ ਕਛੁ ਭਾਈ। ਮੁਕਤਿ ਬੰਧ ਸਭ ਮਨਿ ਤੇ ਪਾਈ।
ਮਨਿ ਕਰਿ ਮੁਕਤਿ ਸੋ ਮੁਕਤਾ ਜਾਨੋ। ਮਨਿ ਕਹਿ ਬੰਧ ਸੁ ਬੰਧ ਪਹਚਾਨੋ।
ਜੋ ਦੀਸੈ ਸੋ ਏਕੋ ਮਨਿ ਹੈ। ਮਨਿ ਹੀ ਬ੍ਰਹਮ ਮਨਿ ਦੀ ਬਹੁਰਤਨ ਹੈ।
ਜੋ ਮਨਿ ਤਾਹੈ ਕਛੁ ਦ੍ਰਿਸਟਿ ਨ ਆਵੈ। ਅਵਾਝ ਦਸਾ ਐਸੇ ਕਹਿਲਾਵੈ॥ 111 ॥

ਇਤੰ ਸ੍ਰੀ ਭਗਵਤ ਗੀਤਾ ਸੂਪਨਿਖਦੂ ਸੁ ਬ੍ਰਹਮ ਬਿਦਿਆ ਜੋਗ ਸਾਸਤ੍ਰੇ ਸ੍ਰੀ ਕ੍ਰਿਸਨ ਅਰਜਨ ਸੰਬਾਦੇ ਆਤਮ ਸੰਜਮ ਜੋਗੋ ਨਾਮੁ ਖਸਟਮੋ ਅਧਿਆਇ।6।

ਆਗੇ ਇਸ ਕਾ ਮਹਾਤਮ ਚਲਿਆ।

ਸ੍ਰੀ ਭਗਵਾਨੋ ਵਾਚ

ਤਬ ਸ੍ਰੀ ਨਾਰਾਇਨ ਜੀ ਬੋਲੇ। ਹੇ ਲਛਮੀ ਅਬ ਛਿਹਵੇ ਅਧਿਆਇ ਕਾ ਫਲੁ ਕਹਤਾ ਹੌ। ਮੈ ਤੂੰ ਸੁਨਿ। ਗੋਦਾਵਰੀ ਕਾ ਏਕ ਰਾਜਾ ਥਾ। ਨਾਮ ਓਸ ਕਾ ਜਾਨ ਸੁਰਤਿ। ਸੋ ਰਾਜਾ ਬਡੋਈ ਧਰਮਾਤਮਾ। ਓਸ ਰਾਜੇ ਕੇ ਨਗਰ ਮਹਿ ਪੰਛੀ ਜੀਵ ਸਭ ਉਸ ਰਾਜਾ ਕੀ ਉਸਤਤਿ ਕਰਹਿ। ਏਕ ਦਿਨ ਹੰਸ ਓਸ ਨਗਰ ਮਹਿ ਉਡਤੇ ਆਇ ਨਿਕਸੇ। ਤਿਨ ਮਹਿ ਏਕ ਹੰਸ ਉਤਾਵਲਾ ਉਡੇ। ਤਬ [illegible] ਪੰਛੀ ਨਗਰ ਕੇ ਬੋਲੇ। ਅਰੇ ਹੰਸ ਤੂੰ ਜੋ ਉਤਾਵਲਾ ਉਡਤਾ ਹੈ। ਸੋ ਕਿਆ ਰਾਜਾ ਜਨ ਸੁਰਤਿ ਤੇਹੂੰ ਆਗੇ ਸੁਰਗ ਕੋ ਪਹੁਚਾ ਚਾਹਤਾ ਹੈ। ਤਬ ਓਹੁ ਹੰਸ ਬੋਲਿਆ। ਪੰਛੀਓ ਕਿ ਕਾ ਰਾਜਾ। ਰਾਜਾ ਜਾਨਸੁਰਤਿ ਤੋ ਸੁਰਗ ਕਾ ਅਧਿਕਾਰੀ ਹੋਵੈਗਾ। ਅਰ ਓਸ ਤੇ ਏਕ ਸ੍ਰੇਸਟਿ ਰਖੀਸਰ ਹੈ। ਨਾਮ ਓਸ ਕਾ ਰਈਕ ਰਖੀਸਰ ਹੈ। ਸੋ ਵਈਕੁੰਠ ਕਾ ਅਧਿਕਾਰੀ ਹੋਵੈਗਾ। ਸਵਰਗ ਲੋਕ ਤੇ ਭੀ ਉਚਾ। ਤਬ ਇਤਨੀ ਬਾਤ ਰਾਜਾ ਜਾਨਸੁਰਤਿ ਨੇ ਸੁਨੀ। ਤਬ ਰਾਜਾ ਨੇ ਮਨਿ ਮਹਿ ਵੀਚਾਰਿਆ। ਮੇਰੈ ਤੇ ਭੀ ਉਸ ਕਾ ਪੁੰਨ ਅਧਿਕਾ ਹੋਵੈਗਾ। ਜਿਸ ਕੀ ਇਹ ਹੰਸ ਉਸਤਤਿ ਕਰਤੇ ਹੈ। ਹੋਵੈ ਤਉ ਓਸ ਰਖੀਸਵਰ ਕਾ ਦਰਸਨ ਕਰੀਐ। ਤਬ ਰਾਜਾ ਨੇ ਬਹਲਵਾਨ ਕੋ ਬੁਲਾਇਆ। ਕਹਿਆ ਹੇ ਬਹਲਵਾਨ ਮੇਰਾ ਰਥ ਲੇ ਆਉ। ਜੋ ਓਸ ਰਈਕ ਰਖੀਸਰ ਕਾ ਦਰਸਨ ਕਰੋ। ਦੇਖਹੁ ਜੋ ਕਉਨ ਨਗਰ ਮੈ ਕਉਨ ਤੀਰਥ ਮਹਿ ਰਹਤਾ ਹੈ। ਥ ਰਾਜਾ ਰਈਕ ਰਖੀਸਰ ਕੇ ਦਰਸਨ ਕਉ ਚਲਿਆ। ਪ੍ਰਿਥਮੇ ਤੋ ਬਨਾਰਸ ਮੈ ਗਇਆ। ਉਹਾ ਇਸਨਾਨ ਕੀਆ। ਅਰ ਲੋਕੋ ਕਉ ਪੂਛਿਆ। ਜੋ ਕੋਈ

ਏਹਿਾ ਰਈਕ ਰਖੀਸਰ ਭੀ ਰਹਤਾ ਹੈ। ਤਬ ਲੋਕ ਬੋਲੈ ਈਹਾਂ ਤੋ ਨਹੀ ਰਹਤਾ। ਤਬ ਰਾਜਾ ਆਗੈ ਕਉ ਚਲਿਆ । ਤਬ ਸ੍ਰੀ ਜਗਨਿ ਨਾਥ ਕਾ ਦਰਸਨ ਕੀਆ। ਲੋਕੋ ਕਉ ਪੁਛਿਆ ਈਹਾ ਕੋਈ ਰਈਕ ਰਖੀਸਰ ਭੀ ਰਹਤਾ ਹੈ। ਤਬ ਲੋਕ ਬੋਲੈ ਈਹਾਂ ਤੋ ਨਹੀ ਰਹਤਾ। ਤਬ ਰਾਜਾ ਆਗੈ ਕਉ ਚਲਿਆ। ਤਬ ਰਾਜਾ ਦਖਨ ਦੇਸ ਕਉ ਗਇਆ। ਆਗੈ ਦੁਆਰਕਾ ਗਇਆ। ਦੁਆਰਕਾ ਨਾਥ ਕਾ ਦਰਸਨ ਕੀਆ। ਊਹਾਂ ਕੇ ਲੋਕੋ ਕਉ ਪੂਛਾ । ਕੋਈ ਰਈਕ ਰਖੀਸੁਰ ਰਹਤਾ ਹੈ। ਤਬ ਲੋਕ ਬੋਲੈ ਈਹਾਂ ਤੋ ਨਹੀ ਰਹਤਾ। ਤਬ ਰਾਜਾ ਪਛਮ ਦੇਸ ਗਇਆ। ਜੋ ਜੋ ਤੀਰਥ ਆਵੈ ਤਹਾਂ ਤਹਾਂ ਇਸਨਾਨ ਕਰੈ। ਅਰ ਪੁੰਨ ਕਰੈ। ਤਬ ਉਤਰ ਦੇਸ ਕਉ ਚਲਿਆ। ਬਦ੍ਰੀ ਕਾ ਆਸ੍ਰਮ ਆਏ। ਤਬ ਰਥ ਚਲੈ ਨਾਹੀ। ਤਬ ਰਾਜਾ ਨੈ ਮਨਿ ਮਹਿ ਬੀਚਾਰਿਆ। ਸਗਲ ਪ੍ਰਿਥਵੀ ਕੀ ਪ੍ਰਕਰਮਾ ਕਰੀ ਮੈ। ਕਹੀ ਮੇਰਾ ਰਥ ਥਾਕਿਆ ਨਹੀ। ਅਰ ਈਹਾਂ ਜੋ ਥਕਿਆ ਹੈ। ਸੋ ਕੋਈ ਮੇਰੇ ਤੇ ਵਾਧਾ ਪੁੰਨ ਆਤਮਾ ਰਹਤਾ ਨਦਰ ਆਵਤਾ ਹੈ। ਜਿਸ ਕੇ ਤੇਜ ਤੇ ਮੇਰਾ ਰਥ ਚਲਤਾ ਨਾਹੀ। ਤਬ ਰਾਜਾ ਰਥ ਤੇ ਉਤਰਿਆ। ਆਗੈ ਕਉ ਚਲਿਆ ਜੋ ਦੇਖੈ ਤੋ ਏਕ ਪਰਬਤ ਕੀ ਕੰਦਰਾ ਹੈ। ਤਿਸ ਮਹਿ ਏਕ ਰਖੀਸ੍ਰ ਬੈਠਾ ਹੈ। ਉਸ ਕੇ ਤੇਜ ਸੋ ਕੰਦਰਾ ਮੇ ਉਜਾਲਾ ਹੋ ਰਹਿਆ ਹੈ। ਜੈਸੇ ਸੂਰਜ ਕੀ ਕਿਰਨਾ ਉਦੈ ਭਈ ਹੋਵੈ। ਤਬ ਰਾਜਾ ਜਾਨਿਆ ਜੋ ਰਈਕ ਰਖੀਸਰ ਈਹਾ ਹੀ ਹੈ। ਡੰਡਉਤ ਕਰੀ ਚਰਨੋ ਪਕੜ ਰਹਿਆ। ਹਾਥ ਜੋੜ ਕੈ ਬੇਨਤੀ ਕਰੀ। ਤੁਮਾਰੇ ਦਰਸਨ ਕੀਏ ਤੇ ਮੇਰਾ ਜਨਮ ਸਫਲ ਭਇਆ ਹੈ। ਮੈ ਕ੍ਰਿਤਾਰਥ ਭਇਆ ਹੋ। ਤਬ ਰਈਕ ਰਖੀਸਰ ਬੋਲਿਆ ਹੇ ਰਾਜਾ ਤੁਮ ਪ੍ਰਿਥਵੀ ਪਤਿ ਹੋ। ਚਾਰ ਧਰਮ ਕੇ ਧਾਰਨ ਵਾਲੇ ਹੋ। ਬਡੇ ਪੁੰਨ ਆਤਮ ਹੋ। ਮੈ ਭੀ ਨਾਮੁ ਤੁਮਾਰਾ ਸੁਣਿਆ ਹੈ। ਤੁਮ ਰਾਜਾ ਜਾਨਸੁਰਤਿ ਹੋ। ਬਡੇ ਧਰਮਾਤਮਾ ਹੋ। ਤਬ ਰਾਜਾ ਕਉ ਬਡਾ ਆਦਰ ਦੀਆ। ਬੈਠਾਇਆ ਸਿਖ ਕਉ ਆਗਿਆ ਦੀਨੀ। ਤੁਮ ਕੰਦ ਮੂਲ ਲੈ ਆਵੋ। ਤਬ ਸਿਖ ਲੈ ਆਏ ਰਾਜਾ ਕਉ ਦੀਏ। ਤਬ ਰਈਕ ਰਖੀਸਰ ਬੋਲਿਆ। ਹੇ ਰਾਜਾ ਜਾਨਸੁਰਤਿ ਕਛੁ ਆਗਿਆ ਕਰੋ। ਤੁਮਾਰੀ ਸੇਵਾ ਕਰੈ। ਤਬ ਰਾਜਾ ਬੋਲਿਆ ਹੇ ਰਖੀਸਰ ਜੀ ਉਹ ਪੁੰਨ ਧਰਮ ਮੁਝ ਕੋ ਕਹੋ। ਜਿਸ ਮੋ ਤੁਮਾਰੀ ਸੰਸਾਰ ਮੇ ਉਸਤਤਿ ਹੋਇ ਰਹੀ ਹੈ । ਲੋਕ ਸਭ ਤੁਮਾਰੀ ਉਸਤਤ ਕਰਤੇ ਹੈ। ਅਉਰ ਸੂਰਜ ਕੇ ਕਿਰਨੋ ਕੀ ਨਿਆਈ ਚਾਂਦਨਾ ਹੋਇ ਰਹਿਆ ਹੈ। ਤਬ ਰਈਕ ਰਖੀਸਰ ਬੋਲਿਆ। ਹੇ ਰਾਜਾ ਹਮ ਤੋ ਅਤੀਤ ਹੈ ਭਸਮ ਲਗਾਵਤੇ ਹੈ। ਹਮ ਨੇ ਤੋ ਕੋਈ ਪੁੰਨ ਧਰਮ ਐਸਾ ਨਹੀ ਕੀਆ। ਹਾਂ ਏਕ ਬਾਤ ਹੈ ਗੀਤਾ ਕਾ ਛਿਠਵਾਂ ਅਧਿਆਇ ਪਾਠ ਕਰਤਾ ਹੈ। ਤਿਸ ਕਾ ਪੁੰਨ ਹੈ। ਜਿਸ ਤੇ ਸੰਸਾਰ

ਉਬ੍ਰਤਤਿ ਕਰਤਾ ਹੈ। ਅਉਰ ਇਸ ਪਰਬਤ ਕੀ ਕੰਦਰਾ ਮੈ ਚਾਂਦਨਾ ਹੋ ਰਹਿਆ ਹੈ। ਸਭ ਪਰਤਾਪ ਗੀਤਾ ਕੇ ਛਿਹਵੇ ਅਧਿਆਇ ਕੇ ਪਾਠ ਕਾ ਹੈ। ਏਹ ਬਾਤ ਰਾਜਾ ਨੇ ਸੁਨਿ ਕੈ ਆਪਨਾ ਪੁਤ੍ਰ ਬੁਲਾਇ ਲੀਆ। ਅਰੁ ਕਹਿਆ ਹੇ ਪੁਤ੍ਰ ਏਹ ਰਾਜ ਤੂੰ ਕਰਿ। ਤਬ ਰਾਜਾ ਜਾਨਸੁਰਤਿ ਰਈਕ ਰਖੀਸਰ ਕੇ ਦਰਸਨ ਕਰਿ ਵਿਰਕਤ ਭਇਆ। ਤਿਸ ਕਉ ਡੰਡਉਤ ਕਰੀ। ਅਰ ਕਹਿਆ ਮੁਝ ਕਉ ਗੀਤਾ ਪਾਠ ਕਰਨੇ ਸਿਖਾਵੋ। ਤਬ ਰਾਜਾ ਗੀਤਾ ਪਾਠ ਕਰਨੈਸੀਖਿਆ। ਤਬ ਰਾਜਾ ਤ੍ਰਿਕਾਲ ਦਰਸੀ ਭਇਆ। ਐਸੇ ਹੀ ਬਨਿ ਮਹਿ ਰਹਤੇ ਹੂਏ ਬਹੁਤ ਵਰਖ ਗੁਜਰੇ। ਤਬ ਏਕ ਦਿਨ ਪ੍ਰਾਨਾਯਾਮ ਕਰਿ ਕੈ ਦੋਨੋ ਨੇ ਦੇਹ ਛੋਡੀ। ਤਬ ਏਕ ਵਿਵਾਨ ਪਾਰਖਦ ਲੈ ਆਏ। ਤਬ ਏਕ ਵਿਵਾਨ ਪਰ ਦੋਨੋ ਬੈਠਕੇ ਵਈਕੁੰਠ ਕਉ ਗਏ । ਤਬ ਸ੍ਰੀ ਨਾਰਾਇਨ ਜੀ ਬੋਲੈ। ਹੇ ਸ੍ਰੀ ਲਛਮੀ ਛਿਹਵੈ ਅਧਿਆਇ ਕਾ ਫਲੁ ਕਹਿਆ। ਸੋ ਤੁਮ ਸੁਨਿਆ। ਇਤ ਸ੍ਰੀ ਪਦਮ ਪੁਰਾਨੇ ਸਤੀ ਈਸਰ ਸੰਵਾਦੇ ਉਤਰ ਖੰਡੇ ਸ੍ਰੀ ਗੀਤਾ ਮਹਾਤਮੇ ਗੋਬਿੰਦ ਸਿੰਘ ਕ੍ਰਿਤੇ ਨਾਮ ਖਸਟੋ ਧਿਆਇ॥ 6 ॥

ਆਗੀ ਸਾਤਵਾ ਚਲਿਆ

ਸ੍ਰੀ ਭਗਵਾਨੋ ਵਾਚ - ਦੋਹਰਾ -

ਚੇਤਾ ਅਪੁਨੇ ਮਨ ਕਾ ਜਿਹ ਰਾਖਿਓ ਮੁਝ ਮਾਹਿ।
ਸੋ ਜੋਗੀ ਅਤਿ ਸ੍ਰੇਸਟ ਹੈ ਜੋਗ ਪਾਇਓ ਹੈ ਤਾਹਿ।

ਚੌਪਈ

ਜੋ ਨਰ ਮੇਰੇ ਜੋਗ ਸਿਉ ਜੁੜਿਆ। ਮਨਿ ਤਿਸੁ ਕਾ ਬਿਖਿਆ ਤੇ ਮੁੜਿਆ ।
ਮੇਰੇ ਆਸਰੇ ਹੋਇ ਮੁਝ ਕਹੈ। ਕਿਰਪਾ ਪ੍ਰਭੁਤੇ ਇਹ ਜੋਗ ਲਹੈ।
ਸ੍ਰੀ ਮੁਝ ਤੇ ਕਛੁ ਨ ਹੋਵੈ ਸੁਆਮੀ। ਹੇ ਕੇਸਵ ਜੀ ਅੰਤਰਜਾਮੀ। ਸ੍ਰੀ
ਐਸੇ ਸਮਝ ਜੋ ਜੋਗ ਕਮਾਵੈ। ਤਿਸ ਕੇ ਸਮਝੇ ਗਿਆਨ ਕੋ ਪਾਵੈ।
ਗਿਆਨ ਪਾਇ ਸੰਦੇਹ ਸਭ ਜਾਈ। ਜਿਉ ਕਾ ਤਿਉ ਮੁਝ ਦੇਖੈ ਭਾਈ।
ਜੈਸਾ ਮੁਝ ਕੋ ਜੋਗੀ ਜਾਨਓਂ ਜਿਉ ਜਾਨੈ ਸੋ ਕਰੋ ਬਖਾਨੈ।
ਸਕਲ ਨਰੋ ਮੇ ਬਿਰਕਤ ਕੋ ਹੋਇ। ਕੋਟਿ ਬਿਰਕਤੋ ਮੈ ਸਿਧ ਹੋ ਕੋਇ।
ਕੋਟਿ ਸਿਧੋ ਮੈ ਮੁਕਤਿ ਕੋ ਪਾਵੈ। ਕਟਨਿ ਸਿਉ ਮੁਝ ਮਾਹਿ ਸਮਾਵੈ।
ਕੋ ਵਿਰਲਾ ਮੁਝ ਕੋ ਪਹਚਾਨੈ। ਮੇਰੋ ਪ੍ਰਤਾਪ ਕੋ ਮਨ ਮੋ ਮਾਨੈ।
ਆਗੈ ਤੁਝ ਕੋ ਜੁਗਤਿ ਬਤਾਉ। ਦੇਹ ਸੰਜੋਗ ਕੀ ਕਥਾ ਸੁਨਾਉ।

ਛੰਦ

ਭੂਮ ਅਰਸ ਜਲ ਅਗਨ ਬਾਇ ਪੰਚਮ ਅਕਾਸ ਤਤ ਹੈ ਮੀਤਾ।
ਇਹ ਪਾਂਚੋ ਬਾਹਰਿ ਭੀ ਵਰਤੈ ਪਾਂਚੋ ਵਰਤੈ ਦੇਹ ਕੇ ਭੀਤਾ।
ਮਨ ਬੁਧ ਅਹੰਕਾਰ ਇਹ ਤੀਨੋ ਤਿਨ ਉਪਜਨ ਮਾਇਆ ਤੇ ਕੀਤਾ।
ਨਾਵਾ ਜੀਵ ਤਿਹ ਮਾਹਿ ਰਲਾਇਆ ਸਗਲ ਸੰਸਾਰ ਤਿਹ ਤੇ ਉਪਜੀਤਾ।

ਛੰਦ

ਲਖ ਚਉਰਾਸੀ ਜੀਵ ਤਿਹ ਤੇ ਜਬ ਸਾਜੇ।
ਸਭ ਦੇਹ ਕੋ ਬ੍ਰਹਮ ਤਿਹ ਮਾਹਿ ਬਿਰਾਜੇ।
ਮੇਰੀ ਉਸਤਤਿ ਸੁਨੋ ਜੈਸਾ ਮੈ ਆਹੀ।
ਜਗ ਸਾਜੋ ਪ੍ਰਤਿਪਾਲੋ ਬਹੁਰਿ ਸੰਘਾਰ ਕਰਾਹੀ।
ਮੁਝ ਤੇ ਪਰੈ ਨ ਕੋਈ ਐਸਾ ਜਾਨ ਤੂੰ।
ਸਗਲ ਸੰਸਾਰ ਪੋਰੋਇਆ ਜਾਨੋ ਸੰਗ ਮੂੰ।
ਸੂਤ ਸਾਥ ਜੋ ਮਨ ਕੇ ਪੋਏ ਜਾਨੀਐ।
ਤਿਉ ਸੰਸਾਰ ਹੈ ਭੀਤਰਿ ਮੁਝ ਕੋ ਮਾਨੀਐ।

ਦੋਹਰਾ

ਹੇ ਅਰਜਨ ਇਉ ਜਾਨ ਤੂੰ ਸਭ ਜਗ ਤੋਇ ਅਧਾਰ।
ਤਿਸ ਜਲ ਕਾ ਜੀਵ ਰਸ ਹੈ ਜਲ ਕੋ ਰਸੈ ਅਧਾਰ।

ਦੋਹਰਾ

ਸੋ ਰਸ ਮੇਰੇ ਆਸਰੇ ਮੁਝ ਅਧਾਰ ਸੋ ਆਹਿ।
ਜੋ ਮੈ ਵਰਤੋ ਸਰਬ ਮੈ ਸਭ ਕੋ ਤਬ ਦ੍ਰਿਸਟਾਹਿ।

ਮੰਗਲ ਛੰਦ

ਅਪੁਨੀ ਮਹਿਮਾ ਤੁਝ ਕੋ ਕਹੋ। ਸਭ ਕਛੁ ਅਪੁਨੈ ਹੀ ਮੈ ਲਹੌ।
ਸੂਰਜ ਸੋਮਕੀ. ਜਿਉ ਜੋਤਿ। ਤਿਸਕੇ ਆਸਰੇ ਸਭ ਲੋਕ।
ਸੋਮ ਰਵਿ ਜੋਤਿ ਕਾ ਆਧਾਰ। ਜੋਤਿ ਮੁਝ ਆਸਰੇ ਹੈ ਯਾਰ।
ਸਭ ਗਿਯਾਨ ਬੇਦੋ ਮਾਹਿ। ਸੋ ਪਰਕਾਸ ਜਗਤਿ ਕਰਾਹਿ।
ਜਗ ਅਧਾਰ ਹੈ ਤਿਸੁ ਗਿਆਨ। ਬੇਦੇ ਆਧਾਰ ਓਅੰ ਜਾਨ।
ਸੋ ਮੇਰੇ ਅਧਾਰ ਓਅੰਕਾਰਸ। ਤਿਸ ਓਅੰਕਾਰ ਮੁਝ ਅਧਾਰ।
ਸਭ ਜਗ ਆਸਰੇ ਆਕਾਸਾ। ਜਿਸ ਮਹਿ ਸਬਦੁ ਕਾ ਹੈ ਬਾਸਾ।

ਅਕਾਸ ਸਬਦ ਆਧਾਰ। ਸਬਦੁ ਆਸਰੇ ਹੈ ਮੁਝ ਯਾਰ।
ਬਲ ਅਧਾਰ ਸਭ ਜਗ ਭਰੇ। ਸੋ ਬਲ ਆਸਰਾ ਮੁਝ ਕਰੇ।
ਸਭ ਭੂਮਿ ਕਾ ਜੀਵ ਹੈ ਗੰਧ। ਭੂਮਿ ਆਸਰੇ ਤਿਸ ਬੰਧ।
ਗੰਧ ਅਧਾਰ ਮੇਰਾ ਅਹੈ। ਤਿਸੁ ਅਧਾਰ ਸੇਵਹੁ ਰਹੈ।
ਅਹਾਰ ਅਗਨਿ ਸੰਸਾਰ। ਤੇਜ ਅਗਨਿ ਕੋ ਅਧਾਰ।
ਤੇਜ ਅਧਾਰ ਮੇਰਾ ਹੋਇ। ਮੇਰੇ ਅਧਾਰ ਹੈ ਸਭ ਕੋਇ।
ਜੀਵ ਕਾ ਜੀਵਨੁ ਮੁਝ ਕੋ ਜਾਨ। ਸਰਬ ਮਾਹਿ ਮੁਝ ਕੋ ਮਾਨ।
ਤਪਸੀ ਤਪ ਕਾ ਆਧਾਰ । ਮੇਰੇ ਅਧਾਰ ਤਪ ਬੀਚਾਰ।
ਅਰਜਨ ਐਸਾ ਮੁਝ ਕੋ ਜਾਨ। ਮੁਝ ਕੋ ਜਗਤਿ ਕੇ ਮਧ ਮਾਨ।

ਦੋਹਰਾ

ਸਭ ਸੰਸਾਰ ਕਾ ਬੀਜ ਮੁਝ ਕੋ ਜਾਨੋਂ ਮੀਤ ਤੂੰ।
ਐਸੇ ਹੀ ਤੂੰ ਸਮਝ ਸਭ ਕਾ ਬੀਜ ਏਕ ਆਤਮਾ।

ਦੋਹਰਾ

ਸਨਾਤਨ ਪੁਰਾਤਨ ਮੈ ਹੋ ਮੀਤ। ਜਿਨ ਇਹੁ ਸਕਲ ਪਸਾਰਾ ਕੀਤਾ।

ਦੋਹਰਾ

ਨੈਤ੍ਰ ਉਘਾਰੋ ਤਬ ਜਗ ਦ੍ਰਿਸਟਾਵੈ। ਮੂੰਦੋ ਆਖ ਸਭ ਲੈਹੋ ਜਾਵੈ।

ਦੋਹਰਾ

ਅੰਤਹ ਕਰਨ ਮਹਿ ਸੁਪਨ ਬਨਾਊ।
ਸੁਪਨਿ ਤਿਆਗ ਸੁਖੋ ਪਤਿ ਮੈ ਜਾਊ।

ਦੋਹਰਾ

ਮਹਾਂ ਅਰੂਪ ਨਿਰਦੁੰਦ ਬਿਰੰਜੋ। ਸਭ ਕਾ ਸਾਛੀ ਸਭ ਕੋ ਸਾਜੋ।

ਟੀਕਾ ਕਾਰ ਵਾਚ - ਚੌਪਈ

ਜੋ ਦੀਸੈ ਸੋ ਸਕਲ ਅਕਾਲ। ਹਰਿ ਹੈ ਬਿਰਧ ਤਰਨ ਅਰੁ ਬਾਲ।
ਸਭ ਕੋ ਰੂਪ ਬਿਸਨ ਕਾ ਭਾਈ। ਏਕੋ ਬਿਸਨ ਦੂਜਾ ਨਹੀ ਰਾਈ।
ਵਹੀ ਬਿਸਨ ਜਬ ਮਾਇਆ ਰਾਚੈ। ਵਰਨ ਆਸ੍ਰਮ ਮੈ ਆਪੇ ਨਾਚੈ।
ਆਪ ਤੇ ਭੂਲਾ ਗੈਰ ਕੋ ਜਾਨੈ। ਜੀਵ ਦੁਖੀਆ ਆਪ ਕੋ ਮਾਨੈ।
ਜਬ ਚਾਹੈ ਹੈ ਮੈ ਪਾਵੋ ਆਪ। ਨਿਤ ਅਨਿਤ ਕਾਜਾਪੇ ਜਾਪੁ।
ਅਨਿਤ ਦੇਹ ਕੋ ਜਬ ਵਹੁ ਮਾਨੈ। ਤਬ ਵਹੀ ਬਿਸਨ ਆਪ ਕੋ ਜਾਨੈ।
ਵਹੀ ਬਿਸਨ ਆਪ ਭੂਨਿ ਹੋਵੈ। ਆਪ ਤੇ ਭੂਲਾ ਮਨਿ ਸਿਉ ਖੋਵੈ।

ਏਕ ਅਦ੍ਵੈਤ ਭਲਾ ਨ ਬੁਰਾ। ਸੋ ਜਾਨੈ ਜੋ ਬ੍ਰਹਮ ਸਿਉ ਜੁੜਾ।

ਸ੍ਰੀ ਭਗਵਾਨੋ ਵਾਚ - ਦੋਹਰਾ

ਤੇਜੋ ਕਾ ਮੈ ਤੇਜ ਹੋ ਅਰ ਬੁਧੀ ਕੀ ਮੈ ਬੁਧਾ।
ਬਲਵੰਤੋ ਕੌ ਮੈ ਬਲ ਮੈ ਅਰ ਸਿਧੋ ਕੀ ਮੈ ਸਿਧਾ।

ਦੋਹਰਾ

ਕਿਸੀ ਵਸਤ ਕੀ ਕਾਮਨਾ ਰਾਖੈ ਨ ਮਨ ਮਾਹਿ।
ਮੋਹੁ ਨ ਰਾਖੈ ਕਿਸੀ ਸਿਉ ਐਸੇ ਭਾਖੋ ਤਾਹਿ।

ਚੌਪਈ

ਜੋ ਤੇ ਧਰਮ ਧਾਰੇ ਜਗ ਮਾਹੀ। ਸਭ ਕੈ ਅੰਤਰਿ ਮੈ ਹੀ ਆਹੀ।
ਧਰਮ ਜਗ ਜੋ ਮਾਰਨ ਹਾਰੇ। ਤਿਨ ਮਹਿ ਕਾਮਦੇਵ ਮੈ ਪਿਆਰੇ।
ਤੀਨੋ ਗੁਨ ਭੀ ਮੁਝ ਤੇ ਜਾਨੋ। ਅਤੀਤ ਸਭ ਤੇ ਮੁਝ ਕੋ ਮਾਨੋ।
ਤ੍ਰਿਗੁਨ ਮਈ ਮਾਇਆ ਮੈ ਕੀਨੀ। ਸੋ ਮਾਇਆ ਮੈ ਜਗ ਕੋ ਦੀਨੀ।
ਤਿਸ ਮਾਇਆ ਨੇ ਜਗ ਕੋ ਮੋਹਿਓ। ਮਾਇਆ ਲਾਗ ਮੁਝ ਜਾਨਨਿ ਖੋਇਓ।
ਮੈ ਹੋ ਪਰਮ ਅਬਨਾਸੀ ਰੂਪ। ਸਭ ਹੀ ਮੁਝ ਕੋ ਜਾਨੋ ਭੂਪ।
ਹੇ ਅਰਜਨ ਤ੍ਰਿਗੁਨੀ ਜੋ ਮਾਇਆ। ਜਿਨ ਏਹ ਸਗਲਾ ਜਗਤਿ ਭੁਲਾਇਆ।
ਅਤਿ ਦੁਤਰ ਹੈ ਮਾਇਆ ਮੇਰੀ। ਤਿਸ ਕਾ ਤਰਨ ਕਠਨ ਘਨੇਰੀ।
ਜੋ ਮੇਰੀ ਸਰਨੀ ਆਵੈ। ਸੋਇਹੁ ਕਠਨ ਮਾਇ ਤਰ ਜਾਵੈ।
ਮੂੜ ਪਾਪੀ ਮਾਨੁਖ ਜੋ ਆਹੀ। ਸੋਇਹੁ ਮਾਇਆ ਤਰਤੇ ਨਾਹੀ।
ਤਿਨ ਕਾ ਰਿਦਾ ਮਾਇਆ ਨੇ ਛਾਇਆ। ਅਗਿਆਨ ਮੋਹੁ ਸਿਉ ਤਿਨਹੀ ਬਾਂਧਿਆ।
ਤਿਸ ਤੇ ਅੰਧ ਭਏ ਹੈ ਪ੍ਰਾਨੀ। ਤਿਨ ਪ੍ਰਕ੍ਰਿਤਿ ਅਸੁਰੋਕੀ ਮਾਨੀ।

ਦੋਹਰਾ

ਚਾਰ ਪ੍ਰਕਾਰ ਪੁੰਨ ਆਤਮਾ ਮੁਝ ਕੋ ਸਿਮਰੇ ਮੀਤ।
ਗਿਆਨੀ ਜਗਿਆਸੀ ਰੋਗੀ ਅਰਥੀ ਏਹ ਚਾਰੋ ਧਰ ਚੀਤ।

ਦੋਹਰਾ

ਗਿਆਨੀ ਇਸ ਤੇ ਸ੍ਰੇਸਟ ਹੈ ਜਿਉ ਕਾ ਤਿਉ ਮੁਝ ਜਾਨ।
ਏਕੋ ਮੁਝ ਕਉ ਦੇਖਤਾ ਗਿਆਨੀ ਆਪ ਪਹਚਾਨ।

ਦੋਹਰਾ

ਬਾਂਛਾ ਵਹੁ ਕਛੂ ਨਾ ਕਰੈ। ਮੈ ਤਿਸ ਹਿਰਦੈ ਮਾਹਿ।
ਗਿਆਨੀ ਇਸ ਪ੍ਰਕਾਰ ਸਿਉ ਮੁਝ ਕਉ ਅਤਿ ਪ੍ਰਿਅ ਆਹਿ।

Sri Satguru Jagjit Singh Ji Elibrary NamdhariElibrary@gmail.com

ਦੋਹਰਾ

ਜਗਿਆਸੀ ਇਸ ਬਿਧ ਸਿਮਰਤਾ ਮੁਝ ਦੇਖਹਿ ਧਰਿ ਚੀਤ।
ਰੋਗੀ ਅਰੋਗ ਸਰੀਰ ਕਉ ਅਰਥੀ ਅਰਥ ਨਮਿਤ।

ਦੋਹਰਾ

ਇਹੁ ਤੀਨੋ ਮੁਝ ਅਤਿ ਪ੍ਰਿਯਾ ਮਨਿ ਕਰਿ ਜਾਪ ਕਰੇਇ।
ਤੀਨੋ ਮਹਾ ਪੁੰਨ ਆਤਮਾ ਮੇਰੀ ਭਗਤਿ ਮਨਿ ਦੇਹਿ।

ਦੋਹਰਾ

ਗਿਯਾਨੀ ਮੇਰਾ ਆਤਮਾ ਗਿਆਨੀ ਮੇਰਾ ਰੂਪ।
ਪਰਮਈਸਰ ਮੁਝ ਜਾਨਤਾ ਵਹੈ ਹੈ ਬ੍ਰਹਮ ਸਰੂਪ।

ਦੋਹਰਾ

ਗਿਯਾਨੀ ਸਿਉ ਮੁਝ ਪ੍ਰੀਤ ਹੈ ਬਸੋ ਪ੍ਰਤਖ ਤਿਸ ਮਾਹਿ।
ਮੁਝ ਗਿਯਾਨੀ ਮਹਿ ਭੇਦ ਨਾਹਿ ਦੋਨੋ ਏਕੋ ਆਹਿ।

ਸੋਰਠਾ।

ਹੇ ਅਰਜਨ ਸੁਨਿ ਬਾਤ ਆਗੈ ਤੁਝ ਕੋ ਮੈ ਕਹੋ।
ਤੁਝ ਸੰਦੇਹ ਮਿਟਿ ਜਾਤਿ ਜਿਸ ਕੇ ਸੁਨਤੇ ਬੇਗਹੀ।

ਛੰਦ

ਜੋਗ ਤੇ ਆਦਿ ਲੈ ਕਰਿ ਸਾਧਨ ਬਹੁਤ ਜਨਮ ਕਰਤੇ ਜਬ ਬੀਤੇ।
ਤਿਹ ਕਰਤੇ ਅੰਤਹ ਸੁਧ ਹੋਵੈ ਅੰਤਹ ਸੁਧ ਤੇ ਇੰਦ੍ਰੀ ਜੀਤੇ।
ਜਬ ਇੰਦ੍ਰੀ ਮਨਿ ਮੈ ਲੈ ਹੋਈ ਮਨਿ ਬੁਧ ਆਤਮ ਮੈ ਲੈ ਕੀਤੇ।
ਤਬ ਗਿਆਨੀ ਮੇਰਾ ਤਿਸ ਉਪਜਿਆ ਸਮ ਲਾਗੈ ਉਸ ਵੈਰੀ ਮੀਤੇ।

ਦੋਹਰਾ

ਜਿਸ ਗਿਆਨ ਮੇਰਾ ਉਪਜਿਆ ਦ੍ਰਿਸ਼ਟ ਜੈਸੀ ਤਿਸ ਹੋਇ।
ਜਾਨੈ ਸਗਲਾ ਬਾਸਦੇਵ ਦੁਤੀਆ ਨਾਹੀ ਕੋਇ।

ਦੋਹਰਾ

ਦ੍ਰਿਸਟਾ ਬਕਤਾ ਸੁਨਤਾ ਏਤਾ ਏਕੋ ਪ੍ਰਭ ਜੀ ਹੋਇ।
ਬਾਸਦੇਵ ਜਿਨਿ ਜਾਨਿਆ ਧਾਸ ਦੇਵ ਹੈ ਸੋਇ।

ਦੋਹਰਾ

ਐਸਾ ਮਹਾਤਮਾ ਪੁਰਖ ਵਿਰਲਾ ਜਗ ਮੈ ਜਾਨੀਐ।
ਸੰਸਾਰ ਬਿਖੈ ਦੁਰਲਭ ਮੁਝ ਸਰੂਪ ਵਹੁ ਮਾਨੀਐ।

ਦੋਹਰਾ

ਅਰਥ ਨਮਿਤਿ ਉਪਾਸਨਾ ਦੇਵੋ ਕੀ ਜੋ ਕਰੈ।
ਮੋਹੇ ਹੁਏ ਕਾਮਨਾ ਮੁਝ ਸੋ ਪ੍ਰੀਤ ਨ ਕਰੈ।

ਚੌਪਈ

ਕਾਮਨਾ ਨਮਿਤਿ ਦੇਵ ਜੋ ਮਾਨੈ। ਮੇਰਾ ਗਿਆਨ ਵਹੁ ਮੂਲ ਨਾ ਜਾਨੈ।
ਉਪਾਸਨਾ ਦੇਵੈ ਕੀ ਮਨਿ ਧਰੈ। ਨਿਸਚਾ ਦ੍ਰਿੜ ਸੁਰੋ ਮੈ ਕਰੈ।
ਤਿਨ ਕਾ ਰਿਦਾ ਸੁਰੋ ਸਿਉ ਲਾਊ। ਤਿਨ ਕੀ ਪ੍ਰੀਤ ਸੁਰ ਮਾਹਿ ਬਢਾਊ।
ਜਿਸ ਜਿਸ ਦੇਵਤਾ ਕੋ ਜੋ ਜਾਪੈ। ਉਪਾਸਕਉਪਾਸਨਾ ਜਿਸ ਮਨਿ ਥਾਪੈ।
ਪੂਜਾ ਕਰਿ ਕਰਿ ਫਲੁ ਕਉ ਚਾਹੀ। ਤਿਸੀ ਦੇਵਤਾ ਤੇ ਵਰੁ ਪਾਹੀ।
ਤਿਸ ਦੇਵਤਾ ਕੋ ਮੈਂ ਬੁਲਾਊ। ਮਾਗਨਿ ਹਾਰੇ ਕਉ ਫਲੁ ਦਿਵਾਊ।
ਜੋ ਨਰ ਦੇਵਤਾ ਤੇ ਵਰਪਾਵੈ। ਸੋ ਬਹਅੰਤ ਨਾਸ ਹੋ ਜਾਵੈ।
ਤਿਸ ਕੀ ਬੁਧ ਹੈ ਮਹਾਂ ਮਲੀਨ। ਮੁਝ ਕਉ ਤਿਆਗ ਸੁਰੋ ਕੋ ਲੀਨ।
ਅਰਾਧੈ ਸੁਰ ਅਰ ਪੂਜਾ ਕਰੈ। ਸੋ ਦੇਵਤਿਓ ਕੇ ਲੋਕ ਮੈ ਪਰੈ।
ਜਬ ਦੇਹ ਛਾਡੈ ਦੇਵ ਪੁਰਿ ਜਾਵੈ। ਦੇਵਪੁਰਿ ਤੇ ਵਹੁ ਫਿਰਿ ਕਰਿ ਆਵੈ।
ਅਰ ਜੋ ਮੁਝ ਕੋ ਅਵਿਕਤਿ ਨਹੀ ਜਾਨੈ ਵਿਕਤਿ ਜਨਮਿਆ ਮੁਝ ਕੋ ਮਾਨੈ।
ਮੇਰਾ ਪ੍ਰਤਾਪ ਵਹੁ ਮਾਨੈ ਨਾਹੀ। ਜੋ ਉਤਮ ਮੈ ਸਭ ਤੇ ਆਹੀ।
ਮੁਝ ਤੇ ਉਤਮ ਅਉਰ ਨ ਕੋਈ। ਅਬਨਾਸੀ ਮੈ ਆਤਮ ਸੋਈ।
ਐਸਾ ਮੁਝ ਕੋ ਜਾਨੈ ਨਾਹੀ। ਮੋਹੇ ਮੇਰੀ ਮਾਇਆ ਮਾਹੀ।
ਵਹੁ ਮੂਰਖ ਮੁਝ ਨਾਹਿ ਪਛਾਨੈ। ਹਉ ਅਜਨਮ ਜਨਮ ਮੁਝ ਮਾਨੈ।

ਦੋਹਰਾ

ਚਉਦਾ ਹੀ ਬ੍ਰਹਮੰਡ ਮਹਿ ਜੋ ਕਛੁ ਵਰਤੈ ਜੀਵ।
ਸਭ ਹੂੰ ਕੋ ਮੈ ਜਾਨਤਾ ਅਰੁ ਸਭ ਹੀ ਕੋ ਮੈ ਕੀਉ।

ਦੋਹਰਾ

ਜਿਸ ਕੋ ਆਗੈ ਹੋਵਨਾ ਤਿਨ ਕੋ ਜਾਨੋ ਮੀਤ।
ਬੀਤੇ ਪੀਛੇ ਲੋਕ ਜੋ ਸ਼ੋ ਸਭ ਹੀ ਮੁਝ ਕਉ ਚੀਤ।

ਦੋਹਰਾ

ਮੁਝ ਕੋ ਨਾ ਕੋ ਜਾਨਤਾ ਮੈ ਗੋਬਿੰਦ ਭਗਵਾਨ।
ਸਭ ਦੇਵੋ ਕੇ ਅੰਤਰੇ ਮੈ ਹੀ ਪੁਰਖ ਪਰਧਾਨ।

ਅਰਜਨ ਇਕ ਤੂੰ ਜਾਨਤਾ ਜਿਉ ਕਾ ਤਿਉ ਮੁਝ ਮੀਤ।
ਸੰਸਾਰੀ ਮੁਝੈ ਨ ਜਾਨਤੇ ਭੋਗਹੁ ਸਿਉ ਤਿਨ ਪ੍ਰੀਤ।

ਦੋਹਰਾ

ਭਲੀ ਵਸਤ ਕਉ ਚਾਹਤੇ ਬੁਰੀ ਵਸਤ ਤੇ ਕ੍ਰੋਧ।
ਅਗਿਆਨੀ ਹੀ ਕਰਿ ਮੂਰ ਹੈ ਤਿਨ ਕੋ ਨਾਹੀ ਬੋਧ।

ਦੋਹਰਾ

ਦੁੰਦ ਭਾਵ ਕਰਿ ਪਾਖ ਹੈ ਜਨਮ ਮਰੈ ਵਹੁ ਨੀਤ।
ਉਪਜੈ ਬਿਨੈਸੈ ਜਗਤਿ ਮੈ ਹੈ ਅਰਜਨ ਧਰਿ ਚੀਤ।

ਦੋਹਰਾ

ਹੇ ਪਾਰਥ ਅਬ ਅਰੁਜਨ ਸੁਨਿ ਜਲਤ ਖੋਏ ਜਿਹ ਪਾਪ।
ਸੋ ਪੁੰਨ ਆਤਮ ਜੀਵ ਹੈ ਤਿਨ ਪਛਾਤਾ ਆਪ।

ਸੋਰਠਾ

ਕਰਮ ਜੋਗੀ ਸੋ ਜਾਨ ਪਾਰ ਤੀਨ ਮੈ ਮੁਕਤਿ ਹੈ।
ਜੋ ਮੈਰੇ ਸੰਗ ਮਾਨ ਜਿਨਿ ਨਿਹਚਾ ਮੇਰੀ ਬੁਧਕਾ।

ਕਬਿਤ

ਮੇਰੇ ਹੀ ਆਸਰੇ ਮੇਰੀ ਹੀ ਪੂਜਾ ਸਿਉ ਮੇਰੇ ਹੀ ਧਿਆਨ ਸਾਥ ਮੇਰੇ ਸੰਗ ਜੁਰੇ ਹੈ।
ਜਰਾ ਮਰਣ ਆਦਿ ਤੇ ਸਗਲੇ ਦੁਖ ਹੈ ਅਉਰ ਪਾਪ ਦੇਹ ਕੇ ਤਿਸ ਤੇ ਸਭ ਮੁੜੈ ਹੈ।
ਗਿਆਨ ਕੇ ਪ੍ਰਸਾਦਿ ਤੇ ਜਾਨੈ ਮੁਝਈਸਵਰ ਕੋ ਮੇਰਾ ਹੀ ਸਿਮਰਨਿ ਤਿਨ ਅੰਤਰਿ ਮਹਿ ਫੁਰੇ ਹੈ।
ਅਧਿਆਤਮ ਵਹੁ ਸਭੀ ਤੇ ਜਾਨੈ ਹੈ ਮੁਝੀ ਕੋ ਮੇਰੈ ਪਹਚਾਨ ਕਰਿ ਆਨੰਦ ਮਹਿ ਦੁਰੇ ਹੈ।

ਸੋਰਠਾ

ਅਧ ਭੂਤਅਉ ਅਧ ਦਇਵਤ ਗਿਆਨੀ ਜਾਨੈ ਮੁਝ ਕੋ।
ਤਿਸ ਜਾਨਨ ਪ੍ਰਸਾਦ ਨਿਸ ਦਿਨ ਰਹਤੇ ਮੁਝੀ ਮੈ।

ਦੋਹਰਾ

ਦੇਹ ਤਿਆਗਹਿ ਕੇ ਸਮ ਮੁਝ ਸਿਮਰਨਿ ਮਹਿ ਆਹਿ।
ਤਿਆਗ ਕਰੈ ਜਬ ਪ੍ਰਾਨ ਕਾਊ ਮੁਝ ਪਦਵੀ ਕੋ ਪਾਹਿ।

ਸੋਰਠਾ

ਮੇਰੇ ਪਦ ਮਹਿ ਆਇ ਜੋ ਨਰ ਪ੍ਰਾਪਤ ਹੋਤ ਹੈ।
ਮਹਾ ਪਰਮ ਸੁਖ ਪਾਇ ਸਦਾ ਰਹੈ ਵਹੁ ਮੁਝ ਬਿਖੈ।

ਟੀਕਾ ਕਾਰ ਵਾਰ - ਚੌਪਈ -

ਸਪਤਮੋ ਅਧਿਆਇ ਸੰਪੂਰ ਇਹੁ ਭਇਆ। ਹਸ ਜੋਗ ਨਾਮੁ ਤਿਸ ਕਹਿਆ।
ਜੋ ਸੁਨਿ ਧਾਰੇ ਮਨਿ ਕੈ ਮਾਹਿਸ ਸੋ ਭੀ ਬਾਸ ਦੇਵ ਹੋ ਜਾਹਿ।
ਸੰਸਾਰ ਭਰਮ ਤਿਸ ਦਿਸਟ ਨ ਆਵੈ। ਏਕੋ ਬਾਸ ਦੇਵ ਸਭ ਪਾਵੈ।

ਇਤ ਸ੍ਰੀ ਭਗਵਤ ਗੀਤਾ ਸੂਪ ਨਿਖਤ੍ਰ ਬ੍ਰਹਮ ਬਿਦਿਆ ਜੋਗ ਸਾਸ਼ਤ੍ਰੇ
ਸ੍ਰੀ ਕ੍ਰਿਸਨ ਅਰਜਨ ਸੰਬਾਦੇ ਹੰਸ ਜੋਗੋ ਨਾਮੁ ਸਪਤਮੋ ਅਧਿਆਇ ॥7॥

ਆਗੈ ਇਸ ਕਾ ਮਹਾਤਮ ਚਲਿਆ

ਸ੍ਰੀ ਭਗਵਾਨੋ ਵਾਚ

ਹੇ ਸ੍ਰੀ ਲਛਮੀ ਅਬ ਸਾਤਵੇ ਅਧਿਆਇ ਕਾ ਫਲੁ ਕਹਤਾ ਹੋ। ਸੁ ਤੂੰ ਸੁਨਿ। ਏਕ ਨਗਰ ਥਾ। ਨਾਮੁ ਉਸਕਾ ਪਾਟਲ ਥਾ। ਓਸ ਮਹਿ ਏਕ ਬਾਨੀਆ ਰਹਤਾ ਥਾ। ਨਾਮੁ ਉਸਕਾ ਸੰਕੂ ਕਰਨ ਥਾ। ਸੋ ਵਾਪਾਰ ਕਰਨੇ ਕਉ ਅਉਰ ਨਗਰ ਕਉ ਚਲਿਆ ਅਉਰ ਵਾਪਾਰੀ ਭੀ ਚਲੈ। ਸੋ ਮਾਰਗ ਮਹਿ ਚਲੇ ਜਾਤੇ ਥੇ। ਜੋ ਏਕ ਸਰਪ ਨੈ ਸੰਕੂ ਕਰਨਿ ਕਉ ਕਾਟਿਆ। ਸੋ ਤਿਸੀ ਸਮੇ ਤਤਕਾਲ ਮਰਿ ਗਇਆ। ਤਬ ਅਉਰ ਵਾਪਾਰੀ ਸਭ ਸਾਥ ਥੇ। ਤਿਨੋ ਨੇ ਦਾਗ ਦੀਆ। ਤਬ ਵਾਪਾਰੀ ਆਗੇ ਕਉ ਚਲੇ । ਐਸੇ ਹੀ ਬਹੁਤ ਦਿਨੋ ਮੈ ਵਾਪਾਰ ਕਰਿ ਕੈ ਫੇਰ ਆਏ। ਤਬ ਸੰਕੂ ਕਰਨ ਕੇ ਬੇਟੇ ਨੇ ਇਨ ਵਾਪਾਰੀ ਕਉ ਪੂਛਾ ਜੋ ਮੇਰਾ ਪਿਤਾ ਤੁਮਾਰੇ ਸਾਥ ਵਾਪਾਰ ਕਉ ਗਇਆ ਥਾ। ਸੋ ਕਹਾ ਰਹਿਆ ਥਾ। ਤਬ ਵਾਪਾਰੀ ਬੋਲੇ। ਤੇਰੇ ਪਿਤਾ ਕਉ ਸਰਪ ਨੇ ਡੰਸਿਆ ਹੈ। ਸੋ ਵਹੁ ਮੂਆ ਹੈ, ਏਹ ਤੇਰੇ ਪਿਤਾ ਧਨੁ ਸਾਥ ਉਠਾਇਆ ਥਾ। ਸੋ ਤੂ ਲੇਹਿ। ਏਕ ਕਾਮ ਕਰਿ ਰੇ ਬਾਲਕ ਤੂੰ ਉਸ ਕੀ ਗਤਿ ਕਰ। ਜੋ ਵਹੁ ਨੀਚ ਦੇਹ ਤੇ ਛੂਟੈ ਤਬ ਬਾਲਕੁ ਅਪਣੇ ਘਰਿ ਆਇਆ। ਓਸ ਨੇ ਬ੍ਰਹਮਣਹੁ ਕਉ ਪੂਛਾ ਜੋ ਮੇਰੇ ਪਿਤਾ ਕਉ ਸਰਪ ਨੇ ਕਾਟਿਆ ਹੈ। ਸੋ ਕੁਮਉਤ ਮੂਆ ਹੈ। ਉਸ ਕਾ ਕਛੁ ਉਪਾ ਉਬਤਾਵੋ। ਜੋ ਮੈ ਕਰੋ ਜਿਸ ਸਿਉ ਮੇਰਾ ਪਿਤਾ ਨੀਚ ਦੇਹ ਸੋਂ ਛੂਟੈ। ਮੁਕਤਿ ਹੋਵੈ। ਤਬ ਬ੍ਰਹਮਣ ਬੋਲੇ। ਤੂੰ ਨਾਰਾਇਨੀ ਕਰਿ। ਮਾਹ ਕੇ ਆਟੇ ਕਾ ਉਸ ਕਾ ਸਰੀਰ ਬਨਾਇ। ਔਰ ਰਤਨ ਚੂਨੀ ਆ ਉਸ ਕੇ ਅੰਗਹੁ ਕੋ ਲਗਾਉ। ਜੈਸੀ ਜੈਸੀ ਵਿਧ ਉਸ ਨੇ ਬਤਾਈ। ਤੈਸੀ ਤੈਸੀ ਸਭ ਕਰੀ। ਤਿਲਾਜਲੀ ਕਰੀ। ਪਿੰਡ ਭਰੇ ਜੇਵਨ ਵਾਰ ਕੀਨੀ। ਅਰ ਬਹੁਤ ਬ੍ਰਾਹਮਣ ਜਿਵਾਏ। ਸਿਰਾਧ ਕੀਆ ਜੋ ਕੋ ਕਛੁ ਬ੍ਰਹਮਨੋ ਨੇ ਬਤਾਇਆ ਸੋ ਸਭ ਕੀਆ। ਤਬ ਜੋ ਕਛੁ ਦਰਬ ਬਚਾ ਸੋ ਚਾਰ ਪੁਤ੍ਰ ਥੇ। ਤਿਨੋ ਨੇ ਬਾਂਟ ਲੀਆ। ਤਬਭਏ ਏਕ ਪੁਤ੍ਰ ਨੇ ਕਹਾ। ਜਿਸ ਸਰਪ ਨੇ ਮੇਰੇ ਪਿਤਾ ਕਉ ਖਾਇਆ ਹੈ ਤਿਸ ਸਰਪ ਕਉ ਮਾਰੋਗਾ। ਤਬ ਓਸ ਨੇ ਵਾਪਾਰੀ ਕਉ ਪੂਛਾ । ਤੁਮ

ਉਹ ਠਉਰ ਬਤਾਵਹੁ। ਜਹਾਂ ਸਰਪ ਨੇ ਮੇਰੇ ਪਿਤਾ ਕਉ ਕਾਟਿਆ ਥਾ। ਤਬ ਵਾਪਰੀ ਬੋਲੇ ਤੂੰ ਹਮਾਰੇ ਸਾਥ ਆਉ। ਤੁਝ ਕਉ ਓਹੀ ਠਉਰ ਬਤਾਵਹੁ। ਤਬ ਉਹਾਂ ਗਇਆ। ਜੋ ਦੇਖੈ ਤਉ ਏਕ ਖੰਡ ਹੈ। ਤਹਾਂ ਕੁਹਾਰੇ ਸਾਥ ਖੋਦਨੇ ਲਾਗਾ। ਭੁਇ ਬਹੁਤ ਖੋਦੀ। ਤਬ ਏਕ ਸਰਪ ਭੀਤਰ ਸੇ ਬੋਲਿਆ। ਤੂੰ ਕਉਨ ਹੈ ਈਹਾਂ ਖੋਦਤਾ ਹੈ। ਤਬ ਏਹ ਬਾਲਕ ਬੋਲਿਆ। ਮੈ ਸੰਕੂ ਕਰਨ ਕਾ ਬੇਟਾ ਹੈ। ਮੇਰੇ ਪਿਤਾ ਕਉ ਸਰਪ ਨੇ ਖਾਇਆ ਹੈ। ਸੋ ਮੈ ਓਸ ਕਉ ਮਾਰੋਗਾ। ਤਬ ਪੀਤਰਿ ਸਿਉ ਸਰਪ ਬੋਲਿਆ। ਹੇ ਪੁਤ੍ਰ ਮੈ ਤੇਰਾ ਪਿਤਾ ਹੋਂ। ਧਨੁ ਤੂੰ ਅਬ ਇਸ ਨੀਚ ਦੇਹ ਤੇ ਮੁਝ ਕਉ ਛੁਡਾਵਹੁ। ਤੂੰ ਸਰਪ ਕਉ ਨ ਮਾਰ। ਮੇਰਾ ਪੂਰਬਲਾ ਕਰਮ ਥਾ ਸੋ ਭਇਆ। ਤਬ ਪੁਤ੍ਰ ਬੋਲਿਆ ਹੇ ਪਿਤ ਤੂੰ ਮੁਝ ਕੋ ਕਹੁ ਮੈ ਕਉਨ ਜਤਨ ਕਰੋ। ਜਿਸ ਕਰਿ ਤੂੰ ਅਧਮ ਦੇਹ ਤੇ ਛੂਟੈ। ਤਬ ਪਿਤਾ ਬੋਲਿਆ ਹੇ ਪੁਤ੍ਰ ਤੂੰ ਫੇਰਿ ਅਪੁਨੇ ਨਗਰ ਮਹਿ ਜਾਇ। ਜੋ ਬ੍ਰਹਮਣ ਗੀਤਾ ਪਾਠ ਕਰਤੇ ਹੈ ਤਿਨ ਕਉ ਜਿਵਾਇ। ਸੋ ਸਾਤਵਾਂ ਅਧਿਆਇ ਗੀਤਾ ਕਾ ਪਾਠ ਕਰਤੇ ਹੈ ਤਿਨ ਕੋ ਜਿਵਾਇ। ਓਹੁ ਤੁਝ ਕਉ ਅਸੀਰ ਵਾਦ ਦੇਵੈਗੇ। ਤਬ ਇਸ ਅਧਮ ਦੇਹ ਤੇ ਮੈ ਛੂਟੋਗਾ। ਤਬ ਪੁਤ੍ਰ ਸੁਨ ਕੈ ਅਪਨੇ ਘਰਿ ਆਇਆ। ਇਸ ਤ੍ਰੀਆ ਕਉ ਕਹਿਆ ਮੇਰਾ ਪਿਤਾ ਸਰਪ ਭਇਆ ਹੈ। ਤਿਸ ਨੇ ਮੁਝ ਕਉ ਕਹਯਾ ਹੈ ਤੂੰ ਬ੍ਰਹਮਣ ਜਿਵਾਇ ਜੋ ਨਿਤ ਗੀਤਾ ਪਾਠ ਕਰਤੇ ਹੈ। ਸਤਵਾਂ ਅਧਿਆਇ। ਤਿਨਹੁ ਕਉ ਭੋਜਨ ਕਰਾਉਂ। ਤੇ ਤੁਝ ਕਉ ਅਸੀਰ ਵਾਦੇ ਦੇਵਹਿ ਗੇ। ਤਬ ਇਸ ਨੀਚ ਦੇ ਤੇ ਛੂਟੋਗਾ। ਤਬ ਉਸ ਕੀ ਇਸਤ੍ਰੀ ਬੋਲੀ। ਅਵਸ ਕਰੋ। ਜੋ ਬ੍ਰਹਮਣ ਜਿਵਾਏ ਤੇ ਹਮਾਰੇ ਸਹੁਰੇ ਕਾ ਉਧਾਰ ਹੋਤਾ ਹੈ। ਤੋ ਬਹੁਤ ਭਲਾ। ਜਿਵਾਵੋ। ਤਬ ਬ੍ਰਹਮਣ ਗੀਤਾ ਪਾਠੀ ਥੇ ਜੋ ਸਾਤਵਾਂ ਅਧਿਆਇ ਗੀਤਾ ਕਾ ਪਾਠ ਕਰਤੇ ਥੇ। ਤਿਨ ਕਉ ਭੋਜਨ ਜਿਵਾਇਆ। ਦਖਨਾ ਦੀਆ ਹਾਥ ਜੋਰ ਬੇਨਤੀ ਕਰੀ। ਹੇ ਬ੍ਰਹਮਣੋ ਮੇਰਾ ਪਿਤਾ ਕੁਮਉਤ ਮੂਆ ਹੈ। ਸਰਪ ਨੇ ਡੰਸਿਆ ਹੈ ਤੁਮ ਅਸੀਰਵਾਦ ਦੇਵੋ। ਜੋ ਮੇਰਾ ਪਿਤਾ ਨੀਚ ਦੇਹ ਤੇ ਛੂਟੈ। ਤਬ ਬ੍ਰਹਮਣ ਅਸੀਰ ਵਾਦ ਦੀਆ। ਤਬ ਤਤਕਾਲ ਸਰਪ ਦੇਹੀ ਛੂਟੀ। ਦੇਵ ਦੇਹੀ ਪਾਈ। ਵਿਵਾਨ ਆਇਆ ਤਿਸ ਉਪਰਿ ਬੈਠ ਕੈ ਵਈਕੁੰਠ ਗਇਆ। ਤਬ ਸ੍ਰੀ ਨਾਰਾਇਨ ਜੀ ਬੋਲੇ ਹੇ ਸ੍ਰੀ ਲਛਮੀ ਸਾਤਵੇ ਅਧਿਆਇ ਕਾ ਫਲ ਕਹਯਾ। ਸੋ ਤੁਮ ਨੇ ਸੁਨਿਆ। ਇਤ ਸ੍ਰੀ ਪਦਮ ਪੁਰਾਣੇ ਸਤੀ ਈਸਰ ਸੰਵਾਦੇ ਉਤਰ ਖੰਡੇ ਸ੍ਰੀ ਗੀਤਾ ਮਹਾਤਮੇ ਗੋਬਿੰਦ ਸਿੰਘ ਕ੍ਰਿਤੇ ਨਾਮੁ ਸਪਤਮੋ ਅਧਿਆਇ।

Sri Satguru Jagjit Singh Ji Elibrary NamdhariElibrary@gmail.com

ਆਠੀ ਆਫਵਾ ਚਲਿਆ

ਅਰਜਨੋ ਵਾਚ - ਦੋਹਰਾ

ਅਰਜਨ ਮੁਖ ਸਿਉ ਇਉ ਕਹੈ ਹੇ ਪੁਰਖੋਤਮ ਦੇਵ।
ਬ੍ਰਹਮ ਅਖਰ ਕਾ ਅਰਥ ਕਿਆ ਤਾਕਾ ਆਖੋ ਭੇਵ।

ਸੋਰਠਾ।

ਅਧਿਆਤਮ ਅਧਿ ਦੇਵ ਅਧਭੂਤ ਅਧ ਜਗਤੁਮ ਭਾਖੋ।
ਆਖੋ ਤਿਹ ਕਾ ਭੇਵ ਅਰਥ ਜਾਨੋ ਤਬਸਾਂਤ ਹੋਇ।

ਸੋਰਠਾ

ਮਧਸੂਦਨ ਭਗਵਾਨ ਇਹ ਭੀ ਕਹੋ ਕ੍ਰਿਪਾ ਕਰੈ।
ਛਾਡਨ ਪ੍ਰਾਣ ਜਾਮੇ ਕਿਉਂ ਕਹਿ ਤਿਆਗੈ ਦੇਹ ਕੋ।

ਦੋਹਰਾ

ਤਿਆਗ ਦੇਹ ਕਾ ਜਬ ਕਰੈ ਤੁਮਰੈ ਪਦ ਕਉ ਜਾਹ।
ਕਿਹ ਬਿਧ ਇਹ ਪਦਵੀ ਲਹੈ ਮੁਝ ਸਮਝਾਵਹੁ ਤਾਹਿ।

ਦੋਹਰਾ

ਅਰਜਨ ਬ ਪ੍ਰਸਨ ਜਬ ਆਖਿਓ ਉਤਰ ਕਹੈ ਭਗਵਾਨ।
ਹੇ ਅਰਜਨ ਜੈ ਬ੍ਰਹਮ ਹੋ ਸਭ ਤੇ ਪਰੈ ਮੁਝ ਮਾਨ।

ਚੌਪਈ

ਸਭ ਤੇ ਪਰੈ ਅਬਨਾਸੀ ਆਹੀ। ਯਹਿ ਬਿਧ ਬ੍ਰਹਮ ਕਹੋ ਤੁਝ ਮਾਹੀ।
ਅਧਿਆਤਮ ਨਾਮੁ ਜੋ ਮੇਰਾ ਗਿਆਨ। ਤਿਸੁ ਕਾ ਅਰਥ ਤੁੰ ਐਸਾ ਜਾਨ।
ਅਪੁਨੇ ਪ੍ਰਤਾਪ ਤੇ ਮੁਝ ਪਰਤਾਪਾ। ਅਪਨੇ ਗਿਆਨ ਸਿਉ ਜਾਨੋ ਆਪਾ।
ਅਪੁਨੇ ਪ੍ਰਕਾਸ ਜੋਤਿ ਮੁਝ ਅਹੈ। ਮੇਰਾ ਪ੍ਰਕਾਸ ਸਭ ਬਪ ਮੋ ਰਹੈ।
ਬ੍ਰਹਮ ਆਦਿ ਚੀਟੀ ਪਰਜੰਤਾ। ਤਿਨ ਕੇ ਮਧ ਮੈ ਹੀ ਵਰਤੰਤਾ।
ਸਭ ਕੋ ਉਤਪਤਿ ਮੈ ਹੀ ਕਰਤਾ। ਕਰਮ ਰੇਖ ਸਭ ਕੇ ਸਿਰਿ ਧਰਤਾ।
ਜੈਸਾ ਲਿਖੇ ਮਸਤਕੁ ਕੇ ਮਾਹਿ। ਤਿਸੀ ਭਾਂਤ ਵਹੁ ਦੇਹ ਵਰਤਾਹਿ।
ਅਬ ਅਧਭੂਤ ਕਾ ਅਰਥ ਸੁਨਾਉ। ਭੂਤ ਅਰਥ ਬਪ ਕੋ ਪਾਉ।
ਤਿਨ ਤੀਨੋ ਮਹਿ ਰਵਿਓ ਰਾਮ। ਇਉ ਅਧਭੂਤ ਹੈ ਮੇਰੋ ਨਾਮੁ।

ਅਧ ਦੇਵ ਅਰਥਾ

ਅਧ ਦਈਵ ਅਖਰ ਅਰਥ ਇਹੁ ਜਾਨੋ। ਦਈਵ ਨਾਮੁ ਹੋਵਨਹਾਰ ਕੋ ਮਾਨੋ।
ਤਿਸ ਹੋਨਹਾਰ ਕਾ ਮੈ ਪ੍ਰਭ ਆਪ। ਅਧਦਈਵ ਨਾਮੁ ਹੈ ਮੁਝ ਪਰਤਾਪ।

ਮੈ ਠਾਕੁਰ ਸਭ ਸੁਰਕਾ ਮੀਤਾ। ਸੁਰੋ ਜਾਪ ਮੇਰਾ ਨਿਤ ਕੀਤਾ।
ਤਾਂਤੇ ਅਧਦਈਵ ਅਖਰ ਮੈ ਆਪਾ। ਸਭ ਠੋਂਤਰਿ ਰਹਿਆ ਬਿਆਪ।
ਅਧ ਜਗ ਅਰਥਾ
ਅਧ ਜਗ ਮੈ ਇਹ ਬਿਧ ਹੂਆ। ਜੇਤੇ ਜਗ ਹੂਏ ਵਿਚ ਭੂਆ।
ਦੇਵਤਾ ਪਿਤ੍ਰ ਨਮਿਤਿ ਜੋ ਕਰਤੇ। ਠਾਕੁਰ ਕੋ ਅਧਿਕਾਰੀ ਧਰਤੇ।
ਸਭ ਜਗੋ ਕਾ ਮੈ ਅਧਿਕਾਰੀ। ਪ੍ਰਿਥਮੈ ਸਭ ਮੁਝ ਨਾਮ ਵੁਚਾਰੀ।
ਜਿਨ ਜਗ ਮਾਹਿ ਪ੍ਰਿਥਮ ਮੁਝ ਪੂਜੈ। ਸਫਲ ਜਗ ਸੋ ਸਭ ਕੋ ਸੂਝੈ।
ਸੁਰ ਪਿਤ੍ਰਕੋ ਜੋ ਪ੍ਰਾਪਤਿ ਹੋਇ। ਅਧ ਜਗ ਨਾਮੁ ਐਸਾ ਮੁਝ ਸੋਇ।

ਦੇਹ ਭ੍ਰਾਤਾ

ਦੇਹ ਭ੍ਰਤਾ ਵਰ ਨਾਮੁ ਮੁਝ ਸੁਨੋ। ਸੋ ਅਰਜਨ ਤੁਮ ਸੋਂ ਅਬ ਭਨੋ।
ਮੁਝ ਬਪ ਸਾਰਖਾ ਦੇਹ ਨ ਕੋਇ। ਸਭ ਤੇਸੁੰਦਰ ਬਪੁ ਮੁਝ ਹੋਇ।
ਜੋ ਬਲ ਮੇਰੇ ਦੇਹ ਮੈ ਅਹੈ। ਤਿਸ ਕੇ ਸਮ ਅਉਰ ਨ ਲਹੈ।
ਦੇਹਧਾਰੀਓ ਬਿਖੇ ਸ੍ਰੇਸਟਿ ਆਹਿ। ਦੇਹ ਭ੍ਰਤਾਵਰ ਮੁਝ ਨਾਮੁ ਕਹਾਹਿ।
ਸਭ ਨਾਮੁ ਕਾ ਅਰਥ ਤੁਝ ਕਹਾ। ਸਭੀ ਨਾਮੁ ਅਨਾਮੁ ਮੈ ਲਹਾ।

ਦੋਹਰਾ

ਪ੍ਰਾਨ ਛਾਡਨ ਕੇ ਸਮੈ ਸਿਮਰੈ ਮੇਰੋ ਜਾਪੁ।
ਜਬ ਵਹੁ ਪ੍ਰਾਨ ਤਿਆਗ ਹੈ ਮੁਝ ਮੈ ਰਹੈ ਬਿਆਪ।

ਦੋਹਰਾ

ਇਨ ਮਹਿ ਸੰਸਾ ਕੋਇ ਨਾਹਿ ਪ੍ਰਾਪਤਿ ਮੁਝ ਮੈ ਹੋਇ।
ਜੋ ਜੀਵਤਿ ਮੁਝ ਕੋ ਮਿਲੈ ਮੇਰਾ ਰੂਪ ਹੈ ਸੋਇ।

ਮੰਗਲ ਛੰਦ

ਸਭ ਬੈਦਨ ਭੀ ਇਉ ਕਹੈ। ਸੰਸਾਰ ਲੋਕ ਜੇ ਅਹੈ।
ਜੋ ਵਸਤ ਸਿਮਰਿਨ ਕਰੈ। ਨਿਤ ਜੀਵਤਿ ਸਮੈ ਧਰੈ।
ਜਬ ਪ੍ਰਾਨ ਤਿਯਾਗੈ ਆਹਿ। ਤਿਸ ਵਸਤ ਹੀ ਕੋ ਪਾਹਿ।
ਤਿਸ ਕਾਰਨ ਤੁਝ ਕੋ ਕਹੋ। ਅਪੁਨਾ ਮਿਤ੍ਰ ਤੁਝ ਕੋ ਲਹੋ।
ਨਿਸਦਿਨ ਸਿਮਰਨਿ ਮੇਰਾ ਨਾਮ ਸਿਮਰਨਿ ਮਾਹਿ ਕਰਿ ਬ੍ਰਿਸ੍ਰਾਮ।
ਛਿਨ ਭੰਗਰ ਦੇਹ ਹੈ ਮੀਤਾ। ਨਿਤ ਤਿਯਾਗ ਤਿਸਕੀ ਪ੍ਰੀਤਾ।
ਕਿਆ ਜਾਨੀਐ ਨਸਜਾਇ। ਤਿਸ ਅਭਿਯਾਸ ਹੀ ਕੋ ਪਾਹਿ।
ਜੋ ਜਾਨਤੇ ਮੁਝ ਨਾਮੁ। ਮੁਝ ਮਾਹਿ ਤਿਨ ਬ੍ਰਿਸ੍ਰਾਮ।

Sri Satguru Jagjit Singh Ji Elibrary NamdhariElibrary@gmail.com

ਨਾਮ ਬਾਝ ਜੋ ਬਿਸ੍ਰਾਮ।
ਸੋ ਨਿਤ ਦੁਖ ਹੀ ਕਾ ਕਾਮ।
ਨਾਮ ਬਾਝ ਜੋ ਅਭਿਆਸ। ਤਿਸ ਮੈ ਸਦਾ ਦੁਖ ਕੋ ਬਾਸ।
ਜੈਸਾ ਅਭਿਯਾਸ ਨਿਤ ਕੋ ਕਰੈ। ਤੈਸੀ ਜੋਨਿ ਮਹਿ ਪਰੈ।
ਤਾਂਤੇ ਸੁਨੋ ਪਾਰਥ ਗਾਥਾ। ਜੋਗ ਕਰੋ ਮਨਿ ਲੈ ਸਾਥਾ।
ਮਨਿ ਚਲਤਿ ਪਕੜ ਲੈ ਆਇ। ਬੁਧ ਸਾਥ ਮਨਿ ਠਹਰਾਇ।
ਚੇਤਾ ਰਾਖੇ ਮੇਰੈ ਮਾਹਿ। ਤਾਂਤੇ ਜੋਗ ਕੋ ਤੂੰ ਪਾਹਿ।
ਇਹੁ ਜੋਗ ਕਰਤਾ ਜੋਇ। ਮੁਝ ਪਾਵਤਾ ਹੈ ਸੋਇ।
ਇਸ ਮਾਹਿ ਸੰਸਾ ਨਾਹਿ। ਜੇਸੀ ਮਤਿ ਸੋ ਗਤਿ ਪਾਹਿ।

ਦੋਹਰਾ

ਜਿਨਿ ਐਸਾ ਅਭਿਯਾਸ ਕਰਿ ਮਨਿ ਰਾਖਯੋ ਮੁਝ ਮਾਹਿ।
ਚਿਤਵਨ ਮਨਿ ਕੀ ਸਾਂਤ ਕਰਿ ਮੁਝ ਧਿਆਨ ਮਹਿ ਆਹਿ।
ਸਭ ਤੇ ਪਰੇ ਮੈ ਦਿਬ ਪੁਰਖ ਤਿਸ ਕਰਿ ਮੁਝ ਕੋ ਪਾਹਿ।
ਸਰਬ ਗ ਸਭ ਕਛੁ ਜਾਨਤਾ ਸਨਾਤਨ ਪੁਰਾਤਨ ਆਹਿ।

ਦੋਹਰਾ

ਪਹਿਲਿਓਂ ਤੇ ਪਹਲਾ ਹੋ ਸਭ ਕੋ ਆਗਿਆ ਕਰੋ।
ਮੁਝ ਕੋ ਆਗਜਾ ਕੋ ਨਾ ਕਰੈ ਮੈ ਸੂਖਮ ਦੇਹ ਧਰੋ।

ਦੋਹਰਾ

ਉਤਪਤਿ ਕਰਤਾ ਸਭ ਸ੍ਰਿਸਟ ਕਾ ਐਸਾ ਮੁਝ ਪਰਤਾਪ।
ਚਿਤ ਕਰਿ ਚਿਤਵਿਆ ਨ ਜਾਇ ਅਚਿੰਤ ਰੂਪ ਮੈ ਆਪਿ।

ਦੋਹਰਾ

ਸੂਰਜ ਤੇ ਜੋ ਆਦਿ ਲੈ ਪ੍ਰਕਾਸ ਕਰੈ ਜੋਗੁ ਸੋਇ।
ਤਿਸੁ ਕੀ ਜੋਤਿ ਮੈ ਜੋਤਿ ਮੁਝ ਜੋ ਪ੍ਰਕਾਸ ਮੁਝਿ ਹੋਇ।

ਦੋਹਰਾ

ਐਸਾ ਮੁਝੈ ਪਹਚਾਨ ਕਰਿ ਮਨਿ ਸਿਉ ਸਿਮਰੈ ਜੋਇ।
ਜਬ ਪਤਾਵਹੁ ਪ੍ਰਾਨ ਤਿਆਗਤਾ ਮੁਝ ਮੈ ਪ੍ਰਾਪਤਿ ਹੋਇ।

ਚੌਪਈ

ਭਗਤਿ ਦੇਹ ਤਿਯਾਗਨ ਕੇ ਸਮੇ। ਮੇਰੇ ਰੂਪ ਮਹਿ ਮਨਿ ਕਰ ਰਮੇ।
ਜਨਮ ਤੇ ਆਦਿ ਦੇਹ ਨਾਸ ਪ੍ਰਜੰਤਾ। ਮੇਰੀ ਭਗਤਿ ਕੈ ਮਾਹਿ ਵਰਤੰਤਾ।

ਭਗਤਿ ਜੋਗ ਕੇ ਬਲ ਕਰਿ ਪ੍ਰਾਨੀ। ਦੇਹ ਤਿਆਗ ਮੈ ਮੈਰੋ ਧਿਆਨੀ।

ਮੇਰੇ ਧਿਆਨ ਸਿਉ ਮੁਝ ਹੋਮਿਲੈ। ਐਸਾ ਭਗਤਿ ਕਲੰਕ ਸਭ ਦਲੈ।

ਅਰ ਜੋਗੀ ਸਰ ਭਲੇ ਪ੍ਰਕਾਰ। ਨਿਆਵੇ ਪ੍ਰਾਨ ਤ੍ਰਿਕੁਟੀ ਮੈ ਧਾਰ।

ਪ੍ਰਾਨੋ ਕੋ ਤ੍ਰਿਕੁਟੀ ਮਾਹਿ ਠਾਨੈ। ਦਿਬ ਪੁਰਖ ਪਰੇ ਤੇ ਵਹੁ ਮਾਨੈ।

ਤਿਸੀ ਜਾਪ ਮੈ ਪ੍ਰਾਨ ਤਿਆਗੈ। ਬੇਗ ਮੇਰੇ ਪਦ ਮੈ ਆਇ ਲਾਗੈ।

ਹੇ ਅਰਜਨ ਸਭ ਤੈਜਪ੍ਰਤਾਪ। ਤੁਝ ਕੋ ਕਹੋ ਸਕਲ ਮੈ ਆਪ।

ਅਬਿਨਾਸੀ ਬੇਦ ਬਕਤਾ ਜਿਸ ਕਹਤੇ। ਸਕਲ ਜੀਵ ਤਿਸਹੀ ਮਹਿ ਰਹਤੇ।

ਸਭ ਪ੍ਰਾਨੀ ਸੰਸਾਰੀ ਜੇਹੇ। ਪ੍ਰਾਨ ਤਿਆਗ ਤਿਸੁ ਪ੍ਰਾਪਤਿ ਹੋਇ ਹੈ।

ਨਮਿਤ ਪਾਵਨੇ ਤਿਸ ਕਾ ਕਾਰਨ। ਬ੍ਰਹਮ ਚਰਜ ਬ੍ਰਹਮਚਾਰੀ ਧਾਰਨਿ।

ਤਿਸੁ ਪੁਰਖ ਕਾ ਏਹੁ ਪਰਤਾਪ। ਬੇਦੋ ਮਹਿ ਕਹਯੋ ਤਿਸ ਜਾਪ।

ਆਗੇ ਤੁਝ ਕਉ ਅਉਰ ਮੁਝਾਊ। ਜੋਗੇਸਰੋ ਕੀ ਜੁਗਤਿ ਬਤਾਊ। ਐਸੀ ਭਾਂਤਿ ਇਕ

ਮੁਝ ਕੋ ਚੇਤੈ। ਨਉ ਦੁਆਰ ਸੰਜਮ ਕਰਿ ਬੈਠੈ। ਮਨਿ ਕੋ ਮੇਰੇ ਮਾਹਿ ਵਹੁ ਰਾਖੈ।

ਪ੍ਰਾਨ ਵਾਉ ਮਸਤਕੁ ਮੈ ਲਾਖੈ। ਜੋਗ ਜੁਗਤਿ ਕੀ ਧਾਰਨਾ ਧਾਰੈ

ਓਅੰ ਬ੍ਰਹਮ ਇਹੁ ਜਾਪ ਉਚਾਰੈ।

ਇਮਾਂ ਜਾਪੁ ਮੈ ਧਪ ਕੋ ਛੋਰੈ। ਛਾਰ ਤੀਠ ਗੋਬਿੰਦ ਹੀ ਲੋੜੈ।

ਮੇਰੀ ਗਤਿ ਕੋ ਪ੍ਰਾਪਤਿ ਹੋਵੈ। ਮੁਝ ਸਿਉ ਲਾਗ ਬਪੁ ਮਲ ਧੋਵੈ।

ਦੋਹਰਾ

ਪ੍ਰਥਮੇ ਮੇਰੈ ਭਗਤਿ ਕਾ ਬਰਤੰਤ ਸੁਨੋ ਤੁਮ ਮੀਤ।

ਨਿਸ ਚਲ ਚੇਤਾ ਚਿਤ ਕਾ ਮੁਝ ਮੈ ਰਾਖੈ ਨੀਤ।

ਦੋਹਰਾ

ਮੇਹਾਂ ਕਰੈ ਉਪਾਸ ਨਾ ਮੇਰੋ ਨਾਮੁ ਮੁਖ ਲੈਇ।

ਮੇਰੇ ਨਾਮੁ ਅਧਾਰ ਬਿਨੁ ਸੁਆਸ ਨ ਜਾਨੇ ਦੇਇ।

ਦੋਹਰਾ

ਤਿਨ ਕੋ ਮੈ ਸੁਖ ਦੇਤ ਹੌ ਕਸ਼ਟ ਖਿਨਾ ਮੁਝ ਮਾਹਿ।

ਮੇਰੇ ਮੁਖ ਮਿਉ ਮਗਨਿ ਹੋਇ ਮੇਰੇ ਜੋਗ ਸਿ ਉਜੁਰਿ ਜਾਹਿ।

ਦੋਹਰਾ

ਮੁਝ ਕਉ ਭਗਤਿ ਵਹੁ ਪਾਵਤੇ ਸਭ ਦੁਖ ਤਿਨਕੇ ਦਾਹਾ।

ਫਿਰ ਜਨਮ ਮਰਨਿ ਤੇ ਮੁਕਤਿ ਹੋਇ ਰਹੈ ਸਦਾ ਮੁਝ ਮਾਹਿ।

ਦੋਹਰਾ

ਸੰਸਾਰ ਜਨਮ ਅਤਿ ਦੁਖ ਹੈ ਸੁਖ ਨਾਹੀ ਤਿਹ ਕੋਇ।
ਜਿਨ ਪੁਰਖੋ ਹਰਿ ਜਾਨਿਆ ਇਹੁ ਜਾਨੈ ਹੈ ਸੋਇ।

ਦੋਹਰਾ

ਪਰਮ ਪਦ ਬੈਕੁੰਠ ਮੁਕਤਿ ਜੋ ਤਿਸ ਮੈ ਪ੍ਰਾਪਤਿ ਪਾਇ।
ਐਸੀ ਮੁਕਤਿ ਕੇ ਲਾਭ ਤੇ ਬਹੁਰਿ ਨ ਜਗ ਮੈ ਆਇ।

ਸਵੈਯਾ

ਬ੍ਰਹਮਾ ਕੇ ਲੋਕ ਲਗਿ ਕਰਮੀ ਜੀਵ ਜਾਤਿ ਹੈ
ਕਰਮੋ ਕਉ ਭੋਗ ਕਰਿ ਤਹਾਂ ਤੇ ਫਿਰ ਆਵੈ ਹੈ।
ਫਿਰ ਕਰਿ ਸੰਸਾਰ ਮੈ ਕਰਮੋ ਕੈ ਭਾਵ ਤੇ
ਵਹੀ ਜੀਵ ਕਰਮੀ ਬਹੁਰਿ ਜਨਮ ਪਾਵੈ ਹੈ।
ਕਰਮ ਅਭਿਮਾਨੀ ਕੀ ਐਸੀ ਗਤਿ ਕਹੀ ਮੋਹੁ
ਨਿਰ ਅਭਿਮਾਨੀ ਸੋ ਹਰਿ ਮੈ ਸਮਾਵੈ ਹੈ।
ਜਾਣੈ ਅਨਿਤ ਦਿਨ ਬ੍ਰਹਮਾ ਅਰ ਮਾਨਸ ਕਾ
ਥੋਰਾ ਅਰ ਬਹੁਤ ਬਰਾਬਰ ਮਨਿ ਲਾਵੈ ਹੈ।

ਚੌਪਈ

ਜਿਹ ਮੁਝ ਗਿਆਨ ਦ੍ਰਿਸਟ ਸੌ ਦੇਖਿਆ। ਤਿਨ ਕਾ ਗਿਆਨ ਐਸਾ ਮੈ ਪੇਖਿਆ।
ਐਸਾ ਮਨ ਮੌ ਕਰੈ ਬੀਚਾਰ। ਸੰਸਾਰ ਮਾਹਿ ਜੁਗ ਵਰਤੇ ਚਾਰ।
ਚਾਰੋ ਸਹੰਸਰ ਬਾਰ ਜਬ ਵਰਤੇ। ਇਕ ਦਿਨ ਬ੍ਰਹਮੇ ਕਾ ਮਨ ਧਰਤੇ।
ਜਬ ਬਹੁਰ ਚਾਰ ਸਹੰਸ੍ਰ ਬਾਰ। ਵਰਤੈ ਤਬ ਰਾਤਿ ਤਿਹ ਧਾਰ।
ਜਿਹ ਨਰਿ ਗਿਆਨ ਸਿਉ ਮੁਝੈ ਪਹਚਾਨਿਆ। ਤਿਸ ਮੁਝ ਭਗਤਿ ਨੈ ਐਸਾ ਜਾਨਿਆ।
ਬ੍ਰਹਮੇ ਕਾ ਦਿਨ ਨ ਰੈਸ ਮਾਨ। ਲਘ ਦੀਰਘ ਅੰਤ ਤਹ ਜਾਨ।
ਜੋ ਜੋ ਵਸਤ ਬਿਨਾਸੀ ਹੋਇ। ਲਘ ਦੀਰਘ ਏਕ ਸਮ ਸੋਇ।
ਜੋ ਕਹੁ ਗਨਤੀ ਕੇ ਮਧਿ ਆਇਆ। ਸੋ ਅਨਿਤ ਬੇਦੋ ਨੇ ਗਾਇਆ।
ਇਸ ਕਾਰਨ ਜੋ ਬ੍ਰਹਮ ਗਿਆਨੀ। ਬ੍ਰਹਮੇ ਨਰ ਕੀ ਅਉਧ ਸਮਜਾਨੀ।
ਅਬ ਆਗੈ ਜੋ ਅਬਗਤਿ ਰੂਪ। ਤਿਸੁ ਕੀ ਬਾਤ ਸੁਨਿ ਅਰਜਨ ਭੂਪ।
ਤਿਸ ਮੇਰੇ ਅਬਗਤਿ ਸੈ ਹੋਇ। ਉਤਪਤਿ ਦਿਨ ਬ੍ਰਹਮੇ ਕੀ ਜੋਇ।
ਤਿਸੁ ਕੇ ਦਿਨ ਮਹਿ ਸਭ ਜਗ ਹੋਇ। ਤਿਸਕੀ ਰਾਤ੍ਰ ਮੇ ਤੈਸੈ ਸੋਇ।

ਰਾਤ੍ਰ ਮਾਹਿ ਸ੍ਰਿਸਿਟਿ ਲੈ ਕਰੈ। ਅਪੁਨੈ ਅਬਯਕ੍ਰਤਿ ਮੈ ਸਭ ਧਰੈ।
ਹੇ ਅਰਜਨ ਐਸੇ ਤੁਮ ਜਾਨੋ। ਉਤਪਤਿ ਸ੍ਰਿਸਟਿ ਬ੍ਰਹਮੇ ਦਿਨ ਮਾਨੋ।
ਤਿਸਕੇ ਦਿਨ ਸਮਾਹਿ ਜਗ ਹੋਇ। ਰਾਤ੍ਰ ਮਾਹਿ ਤੈਸੇ ਸਭ ਸੋਇ।
ਬ੍ਰਹਮੇ ਕੀ ਰਾਤ੍ਰ ਪ੍ਰਲੈ ਭਾਈ। ਉਤਪਤਿ ਪ੍ਰਲੈ ਅੰਤ ਕਹਿ ਗਾਈ।
ਤਾਤੇ ਜੀਉ ਹਾਥ ਕਿਛੁ ਨਾਹਿ। ਇਸਰ ਕੀ ਮਾਇਆ ਵਰਤਾਹਿ।
ਸੋ ਮਾਇਆ ਮੇਰੇ ਅਧੀਨ। ਅਬਕ੍ਰਤਿ ਰੂਪ ਐਸਾ ਮੁਝ ਚੀਨ।
ਵਹੁ ਸਰੂਪ ਉਪਜਿਓ ਹੀ ਨਾਹਿ। ਸਭ ਤੇ ਪਰੇ ਸਨਾਤਨ ਆਹਿ।
ਪਰਾਤਨ ਐਸਾ ਪੁਰਖ ਹੈ ਸੋਇ। ਜਗਤਿਛਿਨਸ ਵਹੁ ਨਾਸ ਨ ਹੋਇ।
ਹਰਿ ਅਬਿਗਤਿ ਅਬਨਾਸੀ ਰੂਪ। ਅਖੰਡ ਅਤਲ ਅਨਾਮ ਅਰੂਪ।
ਜਿਸ ਕੇ ਲਾਭ ਤੇ ਦੁਖ ਮਿਟਿ ਜਾਵੈ। ਬਹੁੜਿ ਜਗਤਿ ਮੇ ਜਨਮ ਨ ਆਵੈ।
ਸੋ ਪਰਮ ਧਾਮ ਮੇਰਾ ਤੁਮ ਜਾਨੋ। ਸਭ ਤੇ ਪਰੇ ਗੋਬਿੰਦ ਕੋ ਮਾਨੋ।

ਟੀਕਾ ਕਾਰ ਵਾਚ - ਚੌਪਈ

ਹੇ ਪ੍ਰਾਨੀ ਜੋ ਐਸਾ ਜਾਨੈ। ਆਪ ਕੋ ਜੀਵ ਬੰਧ ਪਹਚਾਨੈ।
ਜਾਨੈ ਕਰਤਾ ਅਉਰ ਹੈ ਕੋਈ। ਜਿਸ ਤੇ ਸਭ ਕਿਛੁ ਪਰਗਟ ਹੋਈ।
ਜੋ ਤਿਸ ਇਛਾ ਸੋਈ ਕਰੈ। ਭਰੈ ਸਖਨਾਵੇ ਖਾਲੀ ਭਰੈ।
ਸਭ ਕਛੁ ਵਰਤੈ ਤਿਸੈ ਰਜਾਇ। ਜਿਤ ਭਾਵੈ ਤਿਤ ਜੀਵ ਕੋ ਲਾਇ।
ਜੀਵਹੁ ਮਹਿ ਸਕਤਿ ਕਿਛੁ ਨਾਹਿ। ਜੋ ਤਿਸੁ ਭਾਵੈ ਸੋਈ ਵਰਤਾਹਿ।
ਤਾਤੇ ਆਪਾ ਬੇਗ ਤਿਆਗੋ। ਤਿਸ ਕੋ ਹੁਕਮਿ ਮੈ ਨਿਸਦਿਨ ਲਾਗੋ।
ਜਾਨੇ ਹਮ ਸੌ ਹੋਇ ਕਛੁ ਨਾਹੀ। ਜੋ ਹਰਿ ਭਾਵੈ ਸੋ ਵਰਤਾਹੀ।
ਤਾ ਭੀ ਏਕ ਗੋਬਿੰਦ ਹੈ ਭਾਈ। ਏਹੀ ਬਾਤ ਨਿਆਇ ਕਹਿ ਗਾਈ।
ਜੋ ਜਾਨੈ ਬੇਦਾਤ ਕੋ ਜਾਪੁ। ਏਕੋ ਬ੍ਰਹਮ ਹੈ ਸਭ ਕਛੁ ਆਪ।
ਤਿਸ ਤੇ ਦੂਜਾ ਹੈ ਕੋ ਨਾਹੀ। ਏਕੋ ਰਾਖੋ ਮਨ ਕੇ ਮਾਹੀ।
ਅਰਥ ਮੀਮਾਸਾ ਕੋ ਜਾਨੋ। ਕਰਮ ਬਾਤ ਰਿਦੈ ਮੇ ਮਾਨੋ।
ਭਲੇ ਕਰਮ ਤੇ ਸੁਖ ਤੁਮ ਪਾਵੋ। ਬੁਰੇ ਕਰਮ ਤੇ ਦੁਖ ਮਹਿ ਧਾਵੋ।
ਬੁਰਾ ਭਲਾ ਤੁਮ ਤੇ ਹੀ ਹੋਇ। ਸੁਖ ਦੁਖ ਤੁਝ ਕਉ ਦੇਇ ਨ ਕੋਇ।
ਤਾ ਤੇ ਮੀਮਾਸਾ ਇਉ ਕਹੀ। ਜੈਸਾ ਬੀਜੇ ਤੈਸਾ ਲਹੀ।
ਸਭ ਕਿਛ ਹੈ ਜੋ ਤੁਮਰੇ ਹਾਥ। ਤੁਮ ਕਿਉ ਰਾਚੋ ਦੁਤੀਏ ਸਾਥ।
ਬ੍ਰਹਮ ਰੂਪ ਕਰਮ ਸਭ ਬੋਵਹੁ। ਜੈਸਾ ਬੋਵਹੁ ਤੈਸਾ ਹੋਵਹੁ।

ਤਾਤੇ ਜੋ ਦੀਸੈ ਸੋ ਬ੍ਰਹਮਾ। ਭਲਾ ਬੁਰਾ ਹੈ ਤਿਸਕਾ ਕਰਮਾ।
ਅਰ ਜੋ ਸਾਖ ਬਾਤ ਚਿਤ ਧਰੋ। ਨਿਤ ਅਨਿਤ ਬਬੇਕ ਨਿਤ ਕਰੋ।
ਤਾਂ ਭੀ ਜਗਤਿ ਨਾਂਹੀ ਏਕ ਸਾਹੀ। ਭਰਮ ਮਾਹਿ ਜਗਤਿ ਸਭ ਆਹੀ।
ਏਕ ਬ੍ਰਹਮ ਸਾਖ ਕਹਿ ਗਾਇਓ। ਦ੍ਰਿਸਟ ਮਾਹਿ ਅਨਿਤ ਬਤਾਇਓ।
ਜੋ ਬਸੇਖ ਕੋ ਤੁਮ ਧਾਰੋ। ਸਭੀ ਅਤੀਤ ਕਾਲ ਬੀਚਾਰੋ।
ਸਮੇ ਮਾਹਿ ਜੋ ਕਛੁ ਤੁਮ ਦੇਖੋ। ਸਾਖੀ ਸਭ ਮਾਹਿ ਆਪ ਕੋ ਪੇਖੋ।
ਮਰਨ ਜੀਵਨ ਕੀ ਸੋਝੀ ਜਾਨੋ। ਸੀਤ ਉਸਨ ਕੋ ਖੇਲ ਪਛਾਨੋ।
ਤੁਮਰੀ ਇਛਾ ਸਮਾਂਹੈ ਭਾਈ। ਇਛਿਆ ਤੁਮ ਤਬ ਬੀਜ ਕਹਾਈ।
ਤੁਮਰੈ ਇਛਿਆ ਸਹਜੇ ਹੋਇ। ਵਹੀ ਸਮਾ ਤਿਹਿ ਆਵੈ ਸੋਇ।
ਤਾਂਹੋ ਸਮਾ ਤੁਮ ਇਛਿਆ ਮਾਹਿ। ਦੂਜਾ ਨਾਹੀ ਸਮਾ ਇਕ ਆਹਿ।
ਤੁਮ ਅਰ ਇਛਿਆ ਏਕੋ ਆਹੀ। ਜੈਸੇ ਗ੍ਰਿਹ ਮਾਹਿ ਪਰਛਾਂਹੀ ।
ਤਾਂ ਭੀ ਏਕ ਬ੍ਰਹਮ ਹੈ ਮੀਤ। ਬ੍ਰਹਮ ਇਛ ਏਕ ਹੈ ਨੀਤ।
ਜੋ ਪਤੰਜਲ ਪਰਜਿਤ ਧਰੈ। ਜੋਗ ਮਾਰਗ ਕੋ ਤੂੰ ਨਿਤ ਕਰੈ।
ਦਸਵੇ ਚੜਾਇ ਜੋ ਤਿਨ ~~ਕਿਰ~~ ਤਉ ਦੇਖੈ। ਸੋ ਭੀ ਏਕ ਆਪ ਕੋ ਪੇਖੈ,
ਐਸਾ ਹੈ ਤੂੰ ਪੂਰਨ ਪ੍ਰਾਨੀ ਉਦਮ ਕਰਿ ਜੋ ਤਿਤੁਮ ਜਾਨੀ।
ਪ੍ਰਿਥਮ ਜੋਤਿ ਕੇ ਤੁਮ ਹੋ ਮੀਤਾ। ਜਿਨਿ ਦੇਖਨ ਕਾ ਉਦਮ ਕੀਤਾ।
ਅਪੁਨਾ ਖਿਆਲ ਸਭ ਜੋਤਿ ਬਨਾਏ। ਤੂੰ ਨ ਦੇਖੈ ਤਬ ਦੇਇ ਨ ਦਿਖਾਏ।
ਸਭ ਕਾਂ ਦੇਖਨਿ ਹਾਰਾ ਤੂੰ ਆਪ। ਸਰਬ ਮਾਹੀ ਤੂੰ ਰਹਿਆ ਬਿਆਪ।
ਸਰਬ ਠਹੀ ਤੂੰ ਗੋਬਿੰਦ ਏਕ। ਏਕੋ ਤੂੰ ਜਿਸ ਤੇ ਅਨੇਕ । ~~ਰਮ~~
ਤਾਤੇ ~~ਨਿਰ~~ ਨਿਰਅੰਜਨੀ ਇਹ ਧਾਤ। ਖਾਲਸੇ ਮਾਹਿ ਰਹੀ ਅਬ ਜਾਤਾ।
ਖਾਲਸਾ ਵਹੀ ਜੋ ਆਪ ਕੋ ਜਾਨੈ। ਜਗਤਿ ਆਪ ਗੋਬਿੰਦ ਇਕ ਮਾਨੈ।

ਸ੍ਰੀ ਭਗਵਾਨੋ ਵਾਚ - ਸੋਰਠਾ -

ਅਬਗਤਿ ਸਰੂਪ ਕੀ ਬਾਤ ਹੈ ਪਾਰਸ਼ ਤੁਹ ਕੋ ਮੈ ਕਹੀ।
ਅਬਿ ਤੂੰ ਸੁਨ ਹੋ ਤਾਤ ਜਿਤ ਪ੍ਰਕਾਰ ਤਿਸੁ ਲਾਭ ਹੋਇ।

ਦੋਹਰਾ

ਅਬਗਤਿ ਸਰੂਪ ਸਭ ਤੇ ਖਰੈ ਕਠਨ ਪਾਵੈ ਤਿਸੁ ਕੋਇ।
ਅਖੰਡ ਭਗਤਿ ਮਿ ਜੋ ਰਹੈ ਤਿਸੁ ਕੋ ਪਾਵੈ ਸੋਇ।

ਦੋਹਰਾ

ਅਖੰਡ ਭਗਤਿ ਕਾ ਅਰਥ ਏਹੁ ਜਾ ਜਾਨੈ ਸਭ ਏਕੁ।
ਆਠ ਪਹਰ ਇਕ ਦੇਖਤਾ ਮੁਝ ਅਬਗਤਿ ਪਰ ਟੇਕ।

ਦੋਹਰਾ

ਸੁਆਸ ਨ ਲੇਤਾ ਮੁਝ ਬਿਨਾ ਸੁਨੈ ਨਹੀ ਬਿਆ ਬਾਤ।
ਸੁਨੈ ਸੁਨਾਵੈ ਮੁਝ ਕਥਾ ਚਿਤ ਦੇ ਮੇਰੀ ਗਾਥ।

ਦੋਹਰਾ

ਮੇਰੇ ਭਜਨ ਤੇ ਬਾਹਰਾ ਸੁਆਸ ਨ ਲੇਤਾ ਕੋਇ।
ਇਸ ਭਾਂਤ ਜੋ ਵਰਤਦਾ ਅਮਲ ਭਗਤਿ ਹੈ ਸੋਇ।

ਦੋਹਰਾ

ਐਸੀ ਭਗਤਿ ਅਤਿ ਸ੍ਰੇਸਟਿ ਹੈ ਜਿਤੈ ਪਾਵੈ ਮੋਹਿ।
ਮੇਰੇ ਤੇ ਸਭ ਉਪਜਿਓ ਹੈ ਬਹੁਰਿ ਲੀਨ ਮੁਝ ਹੋਇ।

ਦੋਹਰਾ

ਏਹੁ ਮੇਰਾ ਪਰਤਾਪ ਜੋਂ ਤੁਝ ਕੋ ਕਹਾ ਬਖਾਨ।
ਕਹੋ ਜੋਗੀਸਰ ਕੀ ਕਥਾ ਤਿਸੁ ਕਾ ਮਾਰਗ ਜਾਨ।

ਚੌਪਈ

ਏਕ ਜੋਗੀ ਦੇਹ ਕਉ ਤਿਆਗ। ਮੁਝ ਬ੍ਰਹਮ ਸੰਗ ਰਹਤਾ ਲਾਗ।
ਮੁਝ ਕੋ ਪ੍ਰਾਪਤਿ ਹੋਵੈ ਜੋਗੀ। ਜਿਨਿ ਦੇਖਿਆ ਏਕ ਹਰਿ ਸਭ ਲੋਗੀ।
ਏਕ ਚੰਦਮਾ ਕੀ ਜੋਤਿ ਪਰਜੰਤਾ। ਜਾਵੈ ਫਿਰ ਬਹੁਰਿ ਜਗ ਵਰਤੰਤਾ।
ਤਿਸ ਕੀ ਜੁਗਤਿ ਬਿਸਥਾਰ ਕਰ ਸੁਨੋ। ਹੈ ਅਰਜਨ ਜੈਸੇ ਅਬ ਭਨੋ।
ਵਹੁ ਜੋਗੀ ਹੈ ਇਛਾ ਚਾਰ। ਆਵਨ ਜਾਵਨ ਇਛਾ ਧਾਰੀ।
ਜਬ ਇਛਾ ਤਿਨ ਮੁਕਤਿ ਕੀ ਹੋਇ। ਦੇਹਿ ਤਿਆਗ ਮੁਝ ਮਿਲਈ ਸੋਇ।
ਮੇਰੇ ਮਾਹਿ ਲੀਨ ਵਹੁ ਰਹੈ। ਜਨਮ ਮਰਨ ਕਾ ਮਾਰਗ ਤਹੈ।
ਛਾਡੈ ਦੇਹ ਵਹੁ ਐਸੀ ਭਾਂਤ। ਬ੍ਰਿਤੰਤ ਸੁਨੋ ਤੁਝ ਆਖੈ ਸਾਂਤ।
ਸੁਕਲਪ ਖਪਿਤ੍ਰੋ ਦਿਨ ਲਹੋ। ਦੇਵਤਾ ਦਿਨਸ ਅਉਰ ਅਬ ਕਹੌ।
ਓਹੁ ਕਾਲ ਸੂਰਜ ਉਤਰਾਇਣ ਆਵੈ। ਸੋਈ ਦੇਵ ਤਿਓ ਕੌ ਵਹੁ ਹਾਰੂ ਕਹਾਵੈ।
ਵਹੁ ਜੋਗੀ ਦੇਵਤਿਓ ਦਿਨ ਮਾਹੀ। ਦੇਹ ਤਿਆਗ ਬ੍ਰਹਮ ਪੁਰ ਮਹਿ ਜਾਹੀ।
ਪਰੋਜਨ ਤਿਨ ਕਾ ਅਬ ਸੁਨਿ ਲੇਹ। ਸੁਕਲ ਪਖ ਜੋਤਿਆਹੀ ਦੇਹ।

Sri Satguru Jagjit Singh Ji Elibrary NamdhariElibrary@gmail.com

ਦੇਵਤਿਓ ਕੈ ਲੋਕੋ ਮਾਹੀ। ਤਿਨ ਕੇ ਲੋਕ ਦੇਖਤੇ ਜਾਹੀ।
ਦੇਵ ਦਿਵਸ ਮੈ ਵਾਕੋ ਦੇਖੈ। ਦੇਵਤਿਓ ਕਾ ਮਾਰਗ ਸਭ ਪੇਖੈ।
ਵਹੁ ਮਾਰਗ ਕਉ ਦੇਖ ਤਿਆਗੀ। ਅੰਨਤ ਜਾਨ ਬ੍ਰਹਮ ਸੰਗ ਲਾਗੀ।
ਸੁਭ ਬ੍ਰਹਮ ਮਹਿ ਲੀਨ ਜਬ ਹੋਇ। ਸੰਸਾਰ ਮਹਿ ਬਹੁਰਿ ਨ ਆਵੈ ਸੋਇ।
ਬ੍ਰਹਮ ਪਹਿਚਾਨ ਬ੍ਰਹਮ ਹੋਇ ਗਇਆ। ਆਵਾ ਗਵਨਿ ਜਗਤਿ ਤੇ ਰਹਿਆ।

ਦੋਹਰਾ

ਅਬ ਜੋ ਬਹੁਰਿ ਜਗਤਿ ਸੇਵਤਾ ਤਾਂਕੀ ਆਖੋ ਬਾਤ।
ਦੇਹ ਤਿਆਗੈ ਕ੍ਰਿਸਨ ਪਖ ਜੋ ਸੁਰਾ ਪਿਤ੍ਰੋ ਕੀ ਰਾਤਿ।

ਦੋਹਰਾ

ਸੂਰਜ ਦਖਿਰਾਇਨ ਹੋਤ ਹੈ ਜਬ ਵਹੁ ਤਿਆਗੈ ਦੇਹ।
ਸੋ ਦੇਵਤਿਓ ਕੀ ਰਾਤ੍ਰ ਹੈ ਹੈ ਅਰਜਨ ਸੁਨ ਲੇਹ।

ਦੋਹਰਾ

ਜੋਗੀ ਦੇਹ ਤਿਆਗ ਕੇ ਸੋਮ ਜੋਤਿ ਮੈ ਜਾਇ। ਤ
ਤਹਾਂ ਦੇਹੀ ਕਾ ਮੰਦਰ ਹੈ ਤਾ ਮੈ ਪ੍ਰਾਪਤਿ ਪਾਇ।

ਦੋਹਰਾ

ਤਹਾਂ ਪ੍ਰਾਪਤਿ ਜੋ ਭਇਆ ਬਹੁਰਿ ਗਿਰੇ ਜਗ ਮਾਂਹਿ।
ਜਨਮ ਲੇਤ ਸੰਸਾਰ ਮਹਿ ਕਰਮ ਨਦੀ ਕੋ ਪਾਹਿ।

ਚੌਪਈ

ਦੋ ਮਾਰਗ ਜੋਗੀ ਕੇ ਮੀਤਾ। ਤਿਨ ਕਾ ਨਾਮੁ ਮੋਨੋ ਦੈ ਚੀਤਾ।
ਏਕ ਮਾਰਗ ਸੁਕਲਗਤਿ ਕਹੀਐ। ਤਿਸ ਤੇ ਬ੍ਰਹਮ ਪਦਾਰਥ ਲਹੀਐ।
ਦੂਤੀਆ ਮਾਰਗ ਕ੍ਰਿਸਨ ਗਤਿ ਜਾਨੋ। ਤਿਸਤੇ ਕਰਤਾ ਜੋਗੀ ਮਾਨੋ।
ਪੁਰਾਤਨ ਤੇ ਮਾਰਗ ਦੋ ਕਹੀਐ। ਤਿਨਕੀ ਗਤਿ ਭਿੰਨ ਭਿੰਨ ਲਹੀਐ।
ਏਕ ਮਾਰਗ ਤੇ ਮੁਕਤਿ ਨਰ ਪਾਵੈ। ਦੁਤੀਏ ਮਾਰਗ ਤੇ ਬਹੁਰਿ ਜਨਮ ਆਵੈ।
ਹੈ ਪਾਰਥ ਦੋ ਗਤਿ ਤੁਝ ਆਖੀ। ਜਿਨਿ ਸੋ ਸਮਝੀ ਹਿਰਦੈ ਮੈ ਰਾਖੀ।
ਸੋ ਜੋਗੀ ਐਸੀ ਗਤਿ ਪਾਵੈ। ਮਾਇਆ ਕਰਿ ਮੋਹਿਆ ਨਹੀ ਜਾਵੈ।
ਰੈਨਿ ਦਿਨ ਸਮੁਝ ਜੋਗ ਕਮਾਵੈ। ਐਸੇ ਜੋਗ ਤੇ ਮੁਕਤਿ ਕੋ ਪਾਵੈ।

ਟੀਕਾਕਾਰ ਵਾਚ - ਚੌਪਈ

ਟੀਕਾਕਾਰ ਆਹੀ। ਇਉ ਆਸ਼ੈ। ਅਰਥ ਕ੍ਰਿਸਨ ਸੁਕਲ ਕਾ ਭਾਖੈ।
ਦੋਂ ਪਖ ਅਰਜਨ ਕੋ ਪ੍ਰਭ ਕਹੈ। ਤਿਨੇਕੇ ਅਰਥ ਮੈ ਐਸੇ ਲਹੈ।

Sri Satguru Jagjit Singh Ji Elibrary NamdhariElibrary@gmail.com

ਪ੍ਰਿਥਮ ਸੁਕਲ ਅਰਥ ਇਉ ਕਹੋ। ਸੁ ਕਲ ਨਾਮ ਚਾਂਦਨ ਕੋ ਲਹੋ।
ਚਾਂਦਨ ਅਰਥ ਗਿਯਾਂਨ ਧਰ ਚੀਤ। ਗਿਯਾਨ ਮੈ ਬਪੁ ਜੋ ਤਿਆਗੈ ਮੀਤ।
ਤਿਸ ਪ੍ਰਸਾਦਿ ਸੁਰਲੋਕ ਵਹੁ ਦੇਖੈ। ਤਿਸੁ ਕੋ ਦੇਖ ਅਨਿਤ ਸਭ ਪੇਖੈ।
ਸੁਰਗ ਬੈਕੁੰਠ ਮਾਹਿ ਨਾਰਹੈ। ਬ੍ਰਹਮ ਪ੍ਰਾਪਤਿ ਜੋਗੀ ਲਹੈ।
ਬ੍ਰਹਮ ਜਾਂਨ ਬ੍ਰਹਮ ਹੋ ਜਾਵੈ। ਬ੍ਰਹਮ ਮਿਲੈ ਫਿਰਿ ਜਨਮ ਨ ਆਵੈ।
ਜਿਉ ਬੂੰਦ ਭਿੰਨ ਸਾਗਰ ਤੇ ਹੋਇ। ਪਾਨੀ ਬੂੰਦ ਕਹੈ ਸਭ ਕੋਇ।
ਨਾਮੁ ਬੂੰਦ ਤਿਸ ਤੇ ਨਹੀ ਜਾਇ। ਜਬ ਲਗ ਸਾਗਰ ਮਿਲੈ ਨ ਧਾਇ।
ਜਬ ਵਹੁ ਬੂੰਦ ਸਾਗਰ ਮਹਿ ਮਿਲੈ। ਵਹੀ ਬੂੰਦ ਸਾਗਰ ਹੀ ਹੋਇ ਚਲੈ।
ਬੂੰਦ ਨਾਮ ਤਬ ਕਹੈ ਨ ਕੋਇ। ਵਹੀ ਬੂੰਦ ਸਾਗਰ ਹੀ ਹੋਇ।
ਬੂੰਦ ਪਾਨੀ ਸਾਗਰ ਏਕ ਭਾਈ। ਗਿਯਾਨ ਨੈਤ੍ਰ ਮਹਿ ਏਕ ਦ੍ਰਿਸਟਾਈ।
ਆਪ ਮਾਹਿ ਐਸੈ ਲਿਵਲਾਵੋ। ਬੂਦ ਮਾਹਿ ਸਾਗਰ ਕੋ ਪਾਵੋ।
ਤਬ ਜੀਵ ਬੁਧਕਾ ਨਾਮੁ ਨ ਰਹੈ। ਏਕੋ ਬ੍ਰਹਮ ਆਪ ਕੋ ਲਹੈ।
ਤੈਸੈ ਗਿਯਾਨ ਮਾਹਿ ਬਪੁ ਤਿਯਾਗੈ। ਸੋ ਤੋ ਬ੍ਰਹਮ ਨਿਰਗੁਣ ਮਹਿ ਲਾਗੈ।
ਤਹਾਂ ਲਾਗ ਬਹੁਰਿ ਜਨਮ ਨ ਧਾਰੈ। ਬੂੰਦ ਬਿਸਾਰ ਸਾਗਰ ਬੀਚਾਰੈ।
ਜਿਸਮੋ ਭਗਤਿ ਤਿਆਗ ਅਰ ਗਿਆਨ। ਤਹਾਂ ਗਿਯਾਨ ਉਤਰਾਇਨ ਜਾਨ।
ਗਿਯਾਨੀ ਨਰ ਮੈ ਚਾਹਿ ਨ ਕੋਇ। ਜੀਵਨ ਮੁਕਤਿ ਬ੍ਰਹਮ ਵਹੁ ਹੋਇ।
ਸੁਕਲ ਪਖ ਉਤਮ ਇਹ ਹੋਇ। ਦਿਨਸ ਸੁਰੋ ਕਾ ਗਿਆਨ ਹੈ ਸੋਇ।
ਸੁਰ ਕਾ ਅਰਥ ਗਿਆਨੀ ਜਾਨੋ। ਆਤਮ ਰਮੈ ਸੋ ਸੁਰ ਤੁਮ ਜਾਨੋ।
ਕ੍ਰਿਸਨ ਪਖ ਕਾ ਅਰਥ ਇਉ ਭਇਆ। ਅਰਥ ਸਿਆਮ ਕ੍ਰਿਸਨ ਕਾ ਲਹਿਆ।
ਅੰਧਕਾਰ ਜੜ ਰੂਪ ਹੈ ਭਾਈ। ਸੋ ਦੇਵਤਿਓ ਕੀ ਰਾਤ੍ਰ ਕਹਾਈ। 7
ਰਾਤ੍ਰ ਕੋ ਅਰਥ ਕਰਮ ਚਿਤ ਧਰੋ। ਕਰਮ ਮਾਹਿ ਬ੍ਰਹਮ ਤੇ ਕਰੋ।
ਬਪੁ ਕੋ ਤਿਆਗੈ ਕਰਮੋ ਮਾਹੀ। ਚੰਦ ਲੋਕ ਮਹਿ ਸੁਕ੍ਰ ਹੋ ਜਹੀ।
ਵਹੁ ਬੀਰਜ ਬਰਖਾ ਸੰਗ ਗਿਰੈ। ਬਹੁੜਿ ਆਨ ਧਰਤੀ ਪਰ ਪੜੈ।
ਸੋ ਬੀਰਜ ਬਹੁਰਿ ਅੰਨ ਹੋ ਜਾਵੈ। ਤਿਸ ਕੋ ਕਾਟਿ ਕੈ ਸਭ ਜਗ ਖਾਵੈ।
ਜੋ ਖਾਵੈ ਤਿਸੁ ਬੀਰਜ ਹੋਇ। ਓਹੀ ਬੀਰਜ ਫਿਰਿ ਜਨਮੈ ਸੋਇ।
ਕ੍ਰਿਸਨ ਪਖ ਜੋ ਦੇਹ ਤਿਆਗੈ। ਆਵਾਗਵਨਿ ਮਾਹਿ ਜੋ ਲਾਗੈ।
ਕਰਮ ਸਿਆਮ ਰੂਪ ਹੈ ਸੋਇ। ਅਗਿਆਨ ਮਾਹਿ ਕਰਮ ਸਭ ਹੋਇ।
ਗਿਆਨ ਬਾਤ ਕੋ ਚਿਤ ਨ ਧਰੈ। ਕ੍ਰਿਸਨ ਪਖ ਮਹਿ ਸਹਜੇ ਪਰੈ।

Sri Satguru Jagjit Singh Ji Elibrary NamdhariElibrary@gmail.com

ਤਪਸਿਆ ਵਰਤਿ ਹੋਇ ਜਿਹ ਮਾਹਿ। ਸੋ ਕਰਮ ਪਖ ਦਖਿਨਾਇਨ ਆਹਿ।
ਤਾਂ ਤੇ ਫਿਰਹਿ ਵਹੁ ਜਗ ਮਹਿ ਆਹਿ। ਭੂਪ ਹੋਇ ਕਰਮੋ ਕੋ ਪਾਇ।
ਭੋਗੈ ਰਾਜ ਫਿਰਕੈ ਨਰਕੈ ਪਾਇ। ਐਸੇ ਹੀ ਆਵੈ ਅਰੁ ਜਾਇ।
ਖਾਲਸੈ ਮਾਹਿ ਐਸੇ ਅਬ ਭਾਖੋ। ਅਕਾਲ ਜਾਪ ਤਿਸ ਕੋ ਨਿਤ ਆਖੇ।
ਤੁਮ ਭੀ ਸੁਕਲ ਗਿਆਨ ਹੋ ਧਾਰੋ। ਅਕਾਲ ਸਰਬ ਕੈ ਮਾਹਿ ਬੀਤਾਰੋ।
ਸਭ ਮਹਿ ਤੁਮ ਭੀ ਆਪ ਕੋ ਜਾਨੋ। ਆਪ ਮਧਿ ਅਕਾਲ ਪਹਚਾਨੋ।
ਜੋ ਅਕਾਲ ਹੈ ਤੁਮਰੇ ਮਾਹਿ । ਤੁਮ ਨਾਹੀ ਅਕਾਲ ਹੀ ਆਹਿ।
ਜਬ ਅਕਾਲ ਏਕ ਤੁਮ ਜਾਨਿਆ। ਅਕਾਲ ਮਾਹਿ ਆਪ ਕੋ ਮਾਨਿਆ।
ਤਬ ਤੁਮ ਮੁਕਤਿ ਸੁ ਕਲ ਮਹਿ ਹੋਵਹੁ। ਅਗਿਆਨ ਕ੍ਰਿਸਨ ਪਖ ਹੋ ਖੋਵਹੁ।
ਐਸੇ ਬਾਸੁ ਦੇਵ ਜੀ ਕਹਿਓ। ਅਪੁਨੇ ਮਨਿ ਮਹਿ ਅਰਜਨ ਲਹਿਓ।

ਸ੍ਰੀ ਭਗਵਾਨੋ ਵਾਚ - ਦੋਹਰਾ

ਫਲੁ ਇਮ ਆਠਵੇ ਧਿਆਇ ਕਾ ਐਸੇ ਤੂੰ ਚਿਤ ਲਾਇ।
ਜੋ ਕੋ ਸੁਨੈ ਅਰ ਪੜੈ ਹੈ ਸੋ ਅਤਿ ਫਲੁ ਹੋ ਪਾਇ।

ਕਬਿਤ

ਚਾਰੋ ਬੇਦ ਪੜੇ ਤੇ ਸਰਬ ਜਗ ਕਰੈ ਤੇ
ਤੀਰਥਨੁ ਕੇ ਨਾਏ ਤੇ ਜੋ ਕਛੂ ਫਲ ਪਾਵ ਹੈ।
ਪੁੰਨ ਐਗ ਧਰੇ ਤੇ ਅਨਾਥ ਉਦਰ ਭਰੇ ਤੇ
ਰਨ ਮ੍ਰਿਤ ਪਾਏ ਤੇ ਜੋ ਅਪਸਰਾ ਰਮਾਵਹੈ।
ਤਿਸ ਤੇ ਵਸੇਖ ਫਲੁ ਜੋ ਕੋ ਏਹ ਬ੍ਰਹਮ ਵਿਦਿਆ ਸੁਨੈ ਅਰ
ਪੜੇ ਅਰ ਧਾਰੇ ਜਮਝਾਵਹੈ।
ਪਾਵੈ ਵਹੁ ਐਸਾ ਨਰ ਪਦਵੀ ਮੁਕ ਬ੍ਰਹਮ ਕੇ
ਬ੍ਰਹਮ ਮਹਿ ਲੀਨ ਹੋਇ ਸੁਖ ਮੈ ਸਮਾਵਹੈ।

ਚੋਪਈ

ਆਠਵਾ ਅਧਿਆਇ ਅਤਿ ਨੀਰਮਲਿ ਰੀਤ। ਭਾਖਿਆ ਕਹੀ ਤਿਸਕੀ ਹੇ ਮੀਤ।
ਜੋ ਕੋ ਪੜੇ ਅਰ ਮਨ ਮੋ ਧਾਰੇ । ਬ੍ਰਹਮ ਵਿਦਿਆ ਕੋ ਨਿਤ ਬੀਚਾਰੈ।
ਮੁਕਤਿ ਪਾਵੈ ਹੈ ਐਸਾ ਸੋਇ। ਸੋਈ ਆਪ ਬ੍ਰਹਮ ਹੀ ਹੋਇ।

ਇਤਿ ਸ੍ਰੀ ਭਗਵਤ ਗੀਤਾ ਸੂਪ ਨਿਖਦ੍ਰ ਸੁ ਬ੍ਰਹਮ ਬਿਦਿਆ ਜੋਗ ਸਾਸਤ੍ਰੇ
ਸ੍ਰੀ ਕ੍ਰਿਸਨ ਅਰਜਨ ਸੰਬਾਦੇ ਪੁਰਖੋਤਮ ਜੋਗੋ ਨਾਮੁ ਅਸਟਮੋ ਧਿਆਇ। 8 ।

ਆਗੈ ਇਸ ਕਾ ਮਹਾਤਮ ਚਲਯਾ

ਸ੍ਰੀ ਭਗਵਾਨੋ ਵਾਚ

ਹੇ ਸ੍ਰੀ ਲਛਮੀ ਆਠਵੇ ਅਧਿਆਏ ਕਾ ਫਲੁ ਕਹਤੇ ਹੈ। ਸੋ ਤੂੰ ਸੁਣਿ । ਏਕ ਨਰਪਦਾ ਨਦੀ ਹੈ। ਤਹਾਂ ਏਕ ਮਾਂਡੋ ਨਗਰ ਹੈ। ਸ਼੍ਰੀ ਤਹਾਂ ਇਕ ਬ੍ਰਹਮਨ ਰਹਤਾ ਥਾ। ਨਾਮੁ ਓਸਕਾ ਮਾਧੋ ਸੁ ਸਰਮਾ। ਸੇਵਾ ਕਰੈ ਅਰ ਉਸ ਕੇ ਧਨ ਬਹੁਤ ਥਾਂ। ਪਰ ਉਸ ਕੇ ਸੰਤਾਨ ਨ ਹੋਵਈ ਸੋ ਵਹੁ ਬ੍ਰਹਮਨ ਜਗ ਬਹੁਤ ਕਰੈ। ਤਬ ਏਕ ਨੈ ਕਹਿਆ ਤੂੰ ਅਜਾ ਜਗ ਕਰਿ । ਦੇਵੀ ਕਉ ਚਢਾਇ। ਦੇਵੀ ਤੁਝ ਕਉ ਪੁਤ੍ਰ ਦੇਵੈਗੀ। ਤਬ ਓਸ ਬ੍ਰਾਹਮਣ ਨੈ ਅਜਾ ਜਗ ਕਾ ਆਰੰਭ ਕੀਆ। ਏਕ ਬਕਰਾ ਲੇ ਆਇਆ। ਓਸ ਕਉ ਇਸਨਾਨ ਕਰਾਇਆ ਮੇਵਾ ਖਵਾਇਆ। ਜਬ ਓਸ ਕਉ ਲਾਗੇ ਮਾਰਨਿ। ਤਬ ਓਹੁ ਬਕਰਾ ਕਹਿ ਕਹਿ ਕਰਿ ਹਸਾ। ਤਬ ਬ੍ਰਾਹਮਣ ਨੇ ਕਹਯਾ ਰੇ ਬਕਰੇ ਤੂੰ ਕਿਉ ਹਸਾ। ਤਬ ਬਕਰਾ ਬੋਲਿਆ। ਮੈ ਜੋ ਹਸਾ ਹੋ ਸੋ ਮੇਰੇ ਭੀ ਸੰਤਾਨ ਨ ਹੋਤੀ ਥੀ। ਸੋ ਮੈ ਨੇ ਭੀ ਬਹੁਤ ਜਗ ਕੀਏ ਥੇ। ਤਬ ਏਕ ਬ੍ਰਹਮਨ ਨੇ ਕਹਿਆ ਤੂੰ ਅਜਾ ਜਗ ਕਰਿ। ਤਬ ਮੈ ਨੇ ਕਹਯਾ ਭਲੀ ਬਾਤ। ਓਸ ਨਗਰ ਮਹਿ ਬਕਰੇ ਬਹੁਤ ਸ੍ਰੀ ਢੂਢੇ । ਪਰ ਕੋਈ ਨ ਪਾਇਆ । ਤਬ ਏਕ ਬਕਰੀ ਥੀ । ਓਸ ਕਾ ਏਕ ਬਚਾ ਥਾ। ਓਸ ਬਕਰੀ ਕਉ ਬਚੇ ਸਮੇਤ ਮੋਲ ਲੀਆ। ਜਬ ਓਸ ਕਉ ਲੇ ਆਇਆ। ਤਬ ਓਸ ਬਕਰੀ ਕੇ ਥਨੋ ਸਿਉ ਓਸ ਬਚੇ ਕਉ ਛੁਡਾਇਆ। ਛਡਾਇ ਕਰਿ ਲਾਗਾ ਜਗ ਮਹਿ ਹੋਮਨਾ। ਤਬ ਵਹੁ ਬਕਰੀ ਬੋਲੀ। ਅਰੇ ਬ੍ਰਾਹਮਨਹੁ ਅਰੇ ਪਾਪੀ ਅਹੁ ਤੁਮ ਮੇਰੇ ਬਚੇ ਕਉ ਮਾਰਤੇ ਹੋ । ਸੋ ਕਿਸੀ ਨਉਰ ਮਧਿ ਐਸੇ ਭੀ ਸੁਣਾ ਹੈ। ਜੋ ਕਿਸੀ ਨੇ ਪੁਤ੍ਰ ਕਉ ਮਾਰ ਕੈ ਕਿਸੀ ਨੇ ਪੁਤ੍ਰ ਪਾਇਆ ਹੈ। ਸੰਤਾਨ ਕੇ ਲੀਏ ਤੁਮ ਮੇਰੇ ਪੁਤ੍ਰਕਉ ਮਾਰਤੇ ਹੋ। ਤੁਮਾਰੇ ਭੀ ਸੰਤਾਨ ਨ ਹੋਵੈਗੀ। ਤੁਮ ਨਿਰਦਈ ਹੋ। ਤਬ ਵਹੁ ਬਕਰੀ ਕਹਤੀ ਰਹੀ। ਓਸ ਬ੍ਰਾਹਮਨ ਨੇ ਓਸਕੇ ਬਚੇ ਕਉ ਜਗ ਮਹਿ ਹੋਮਿਆ। ਤਬ ਵਹੁ ਬਕਰੀ ਬੋਲੀ। ਅਰੇ ਬ੍ਰਾਹਮਨ ਏਹ ਮੇਰਾ ਤੁਝ ਕਉ ਸਰਾਪ ਹੈ। ਤੇਰਾ ਗਲਾ ਭੀ ਇਸੀ ਭਾਂਤ ਕਟੀਵੇਗਾ। ਤਬ ਇਤਨਾ ਕਹਿ ਕੇ ਬਕਰੀ ਤੜਫ ਕੇ ਮਰਿ ਗਈ। ਜਬ ਬਹੁਤ ਦਿਨੁ ਗੁਜਾਰੇ ਤਬ ਜਮ ਆਏ ਬਾਂਧ ਕਰਿ ਮੁਝ ਕਉ ਧਰਮ ਰਾਜਾ ਪਾਸ ਲੈ ਗਏ। ਤਬ ਧਰਮ ਰਾਜੇ ਆਗਿਆ ਕਰੀ । ਇਹ ਪਾਪੀ ਹੈ ਇਸ ਕਉ ਨਰਕ ਮਹਿ ਡਾਲੋ। ਤਬ ਮੁਝ ਕਉ ਬਾਂਤਰ ਕਾ ਜਨਮ ਦੀਆ । ਸੋ ਏਕ ਬਾਜੀਗਰ ਨੈ ਮੋਲ ਲੀਆ। ਸੋ ਸਾਰਾ ਦਿਨ ਮਾਂਗਤਾ ਫਿਰੈ। ਮੁਝ ਕਉ ਖਾਵਨ ਕਉ ਭੀ ਕਛੁ ਨ ਦੇਵੈ। ਜਬ ਬਾਂਤਰ ਕੀ ਦੇਹ ਛੂਟੀ। ਤਬ ਕੁਤੇ ਕੀ ਦੇਹੀ ਪਾਈ । ਤਬ ਮੈ ਨੇ ਏਕ ਕੀ ਰੋਟੀ ਛਪਾਇ ਖਾਈ। ਤਬ ਤਹਾਂ ਕੋਈ ਮਾਨੁਖ

Sri Satguru Jagjit Singh Ji Elibrary NamdhariElibrary@gmail.com

ਦੇਖਤਾ ਥਾ। ਤਿਸ ਕਉ ਓਸਨੇ ਕਹਿ ਦੀਆ। ਅਰੇ ਤੇਰੀ ਰੋਟੀ ਕੁਤਾ ਖਾਤਾ ਹੈ। ਤਬ ਓਸ ਨੇ ਏਕ ਡਾਗ ਮੇਰੀ ਕਮਰ ਮੈਂ ਮਾਰੀ। ਕਮਰ ਅਧ ਬੀਚ ਤੇ ਟੂਟਿ ਗਈ। ਤਬ ਉਸ ਕਸਟ ਸਾਥ ਮੇਰਾ ਮਰਨਾ ਭਇਆ। ਤਿਸ ਕੇ ਪੀਛੇ ਮੇਰਾ ਘੋੜੇ ਕਾ ਜਨਮ ਭਇਆ। ਮੋ ਏਕ ਭਠਿਆਰੇ ਨੇ ਮੋਲ ਲੀਆ। ਸਾਰਾ ਦਿਨ ਫਿਰਾਇਆ ਕਰੇ। ਕਛੂ ਖਾਣੇ ਕਉ ਭੀ ਨ ਪਾਵੈ। ਜਬ ਸੰਧਿਆ ਹੋਵੈ ਤਬ ਰਸੀ ਸਿਉ। ਛਿਕ ਕਰਿ ਬਾਂਧੈ। ਸੋ ਮਥਾ ਭੀ ਉਠਾਇ ਨ ਸਕੋ। ਤਬ ਏਕ ਦਿਨ ਮੇਰੇ ਉਪਰਿ ਤੀਨ ਮਨੁਖ ਚੜ ਬੈਠੇ। ਏਕ ਇਸਤ੍ਰੀ ਦੋਇ ਲੜਕੇ। ਤਬ ਏਕ ਠੱਡ ਗਬਨ ਥੀ। ਤਹਾਂ ਮੈ ਡਾਬਾ। ਤਬ ਮੁਝ ਕਉ ਉਪਰ ਤੇ ਮਾਰੇ। ਤਬ ਤਿਸੀ ਦੁਖ ਸਾਥ ਮੈ ਮਰਿ ਗਇਆ। ਤਬ ਇਸੀ ਭਾਂਤਿ ਅਨੇਕ ਜਨਮ ਪਾਏ। ਤਿਸਕੈ ਪੀਛੈ ਮੈ ਬਕਰੇ ਕਾ ਜਨਮ ਪਾਇਆ। ਸੋ ਮੈ ਜਾਨਤਾ ਹੋ ਜੋ ਮੁਝ ਕਉ ਬ੍ਰਾਹਮਣ ਨੇ ਮੋਲ ਲੀਆ ਹੈ। ਅਬ ਮੈ ਸੁਖ ਪਾਵੈਗਾ। ਸੋ ਤੁਮ ਮੁਝ ਕਉ ਪਹਲੇ ਹੀ ਛੁਰੀ ਹਾਥ ਲੈ ਕੇ ਮਾਰਨੇ ਕਉ ਤਿਯਾਰ ਹੋ ਬੈਠੇ ਹੋ। ਤਬ ਬ੍ਰਾਹਮਣ ਬੋਲਿਆ ਅਰੇ ਬਕਰੇ ਤੁਝ ਕਉ ਜੀਉ ਪਿਯਾਰੇ ਹੈ। ਜਿ ਚਿੜੀ ਕਉ ਡਿਲ ਉਨਾਵਤੇ ਹੈ। ਤਉ ਚਿੜੀ ਉਡ ਜਾਤੀ ਹੈ। ਤਬ ਬਕਰਾ ਬੋਲਿਆ ਅਬ ਏਕ ਕਥਾ ਆਪਨੈ ਨੇਤ੍ਰਹੁ ਕੀ ਦੇਖੀ ਕਹਤਾ ਹੋ। ਸੋ ਤੁਮ ਸੁਣੋ। ਕੁਰਖੇਤ੍ਰ ਮੋਂ ਏਕ ਰਾਜਾ ਇਸਨਾਨ ਕਉ ਆਇਆ। ਨਾਮੁ ਓਸ ਕਾ ਚੰਦ੍ਰਸਰਮਾ ਥਾ। ਤਬ ਤਿਸਨੇ ਬ੍ਰਾਹਮਣਹੁ ਕਉ ਪੂਛਾ। ਜੋ ਮੈ ਗ੍ਰਹਣ ਮੇ ਕਉਨ ਵਸਤ ਦਾਨ ਕਰੋ। ਤਬ ਬ੍ਰਾਹਮਣ ਬੋਲਿਆ। ਹੇ ਰਾਜਾ ਤੁਮ ਕਾਲ ਪੁਰਖ ਕਉ ਦਾਨ ਕਰੋ। ਤਬ ਰਾਜਾ ਨੇ ਲੋਹੇ ਕਾ ਪੁਰਖ ਬਨਵਾਇਆ। ਨੇਤ੍ਰ ਓਸ ਕੇ ਲਾਲੋ ਕੇ ਬਨਾਏ। ਔਰ ਗਹਨੇ ਸਭ ਸੋਇਨੇ ਕੇ ਪਹਰਵਾਏ। ਤਬ ਤਿਸੁ ਕਾਲ ਪੁਰਖ ਕਉ ਬਨਾਇ ਤਿਆਰ ਕੀਆ। ਤਬ ਰਾਜਾ ਇਸਨਾਨ ਕਰਨ ਕਉ ਗਇਆ। ਜਬ ਇਸਨਾਨ ਕਰਿ ਆਇਆ। ਤਬ ਓਸ ਕਾਲ ਪੁਰਖ ਕਉ ਲਾਗਾ ਦਾਨ ਕਰਨ। ਤਬ ਵਹੁ ਕਾਲ ਪੁਰਖ ਟਹਕਾ ਮਾਰਕੇ ਹਸਿਆ। ਤਬ ਓਸ ਕੇ ਹਸਨੇ ਸੇ ਰਾਜਾ ਬਹੁਤ ਡਰਿਆ। ਏਹ ਕੋਈ ਉਪਦ੍ਰਵ ਨਜਰ ਆਵਤਾ ਹੈ। ਜੋ ਕਦੀ ਲੋਹੇ ਕਾ ਮਾਨੁਖ ਭੀ ਹਸਤਾ ਕਿਸੀ ਨੇ ਦੇਖਿਆ ਹੈ। ਤਬ ਰਾਜਾ ਨੇ ਸਿਤਾਬੀ ਪੁੰਨ ਕਰਿ ਦੀਆ। ਤਬ ਓਹੁ ਕਾਲ ਪੁਰਖ ਬ੍ਰਹਮਨ ਕਉ ਦੇਖ ਕੇ ਫਿਰਿ ਹਸਾ। ਅਰ ਕਹਾ ਰੇ ਬ੍ਰਾਹਮਨ ਮੁਝ ਕਉ ਤੂੰ ਲੇਵੈ ਗਾ। ਤਬ ਬ੍ਰਾਹਮਣ ਨੇ ਕਹਾ ਹਾਂ ਹਾਂ ਹਮ ਲੇਵੈਗੇ। ਤੁਮ ਸਾਰਖੇ ਬਹੁਤ ਮੈ ਨੇ ਪਚਾਏ ਹੈ। ਤਬ ਕਾਲ ਪੁਰਖ ਬੋਲਿਆ ਤੂੰ ਮੁਝ ਕਉ ਓਹੁ ਕਾਰਣਿ ਬਤਾਉ। ਜਿਸਤੇ ਤੂੰ ਅਨੇਕ ਦਾਨ ਪਚਾਵਤਾ ਹੈ। ਤਬ ਬ੍ਰਾਹਮਨ ਨੇ ਕਹਾ ਜੋ ਗੁਣ

ਕਾਰਣ ਜਾਨਤੇ ਸੋ ਹੈ ਸੋ ਹੈ। ਤਬ ਇਤਨਾ ਕਹਤੇ ਹੀ ਓਹੁ ਕਾਲ ਪੁਰਖ ਖੱਬੀ ਅਧਬੀਚ ਤੇ ਦੋ ਟੂਕੜੇ ਹੋ ਪੜਾ। ਤਿਸ ਕੇ ਬੀਚ ਤੇ ਏਕ ਕਾਲ ਕੀ ਮੂਰਤਿ ਨਿਕਸੀ। ਤਬ ਬ੍ਰਾਹਮਨ ਨੇ ਗੀਤਾ ਕਾ ਆਠਵਾ ਅਧਿਆਇ ਪਾਠ ਕੀਆ। ਸੋ ਉਸ ਕਾਲ ਮੂਰਤਿ ਸੁਨਾ। ਤਬ ਸੁਨਤੇ ਹੀ ਤਤਕਾਲ ਰੂਪ ਉਸ ਕਾ ਅਉਰ ਹੋਇ ਗਇਆ। ਤਬ ਜਲ ਕੀ ਚੁਲੀ ਭਰਿ ਕੇ ਓਸ ਬ੍ਰਾਹਮਨ ਨੇ ਓਸ ਕਾਲ ਮੂਰਤਿ ਕੇ ਉਪਰਿ ਡਾਲੀ। ਜਲ ਕੇ ਪੜਤੇ ਹੀ ਤਤਕਾਲ ਦੇਹ ਛੂਟੀ। ਦੇਵ ਦੇਹੀ ਪਾਈ। ਤਬ ਵਿਵਾਨ ਆਇਆ। ਤਿਸ ਊਪਰਿ ਬੈਠ ਕੇ ਵਈਕੁੰਠ ਗਏਆ। ਤਬ ਏਹ ਬਕਰਾ ਬੋਲਿਆ। ਹੇ ਬ੍ਰਾਹਮਣੋ ਤੁਮ ਮੈ ਕੋਈ ਐਸਾ ਬ੍ਰਾਹਮਣ ਹੈ। ਜੋ ਗੀਤਾ ਕਾ ਆਠਵਾ ਅਧਿਆਇ ਪਾਠ ਕਰੈ। ਜੋ ਸੁਨ ਕੇ ਮੈ ਇਸ ਨੀਚ ਦੇਹ ਤੇ ਛੂਟੈਂ। ਤਬ ਬ੍ਰਾਹਮਣ ਬੋਲੈ। ਕੋਈ ਕਹੈ ਮੈ ਦੋ ਵੇਦ ਪੜੇ ਹੈ। ਕਿਸੀ ਕਹਾ ਮੈ ਤੀਨ ਵੇਦ ਪੜੇ ਹੈ। ਏਕ ਬ੍ਰਾਹਮਣ ਗੀਤਾ ਪਾਠੀ ਭੀ ਓਸ ਨਗਰ ਮੇ ਰਹਤਾ ਥਾ। ਤਬ ਉਸ ਬ੍ਰਾਹਮਣ ਨੇ ਗੀਤਾ ਕਾ ਆਠਵਾ ਅਧਿਆਇ ਪੜਿਆ। ਤਬ ਉਸ ਕੇ ਸੁਨਤੇ ਹੀ ਬਕਰੇ ਨੇ ਦੇਹ ਛੋਡੀ। ਦੇਵ ਦੇਹੀ ਪਾਈ ਵਿਵਾਨ ਆਇਆ। ਤਿਸ ਊਪਰਿ ਬੈਠ ਕੇ ਵਈਕੁੰਠ ਗਇਆ। ਤਬ ਵਿਵਾਨ ਊਪਰਿ ਖੜਾ ਹੂਆ ਊਪਰਿ ਤੇ ਬੋਲਾ। ਹੇ ਬ੍ਰਾਹਮਨੋ ਤੁਮ ਵੈਸਨਵ ਹੋਵਹੁ। ਗੀਤਾ ਪਾਠ ਕੀਆ ਕਰੋ। ਤੁਮਾਰਾ ਕਲਿਆਨ ਹੋਵੈਗਾ। ਤਬ ਓਹੁ ਬ੍ਰਾਹਮਨ ਸਭ ਵੈਸਨਵ ਭਏ। ਤਬ ਗੀਤਾ ਪਾਠ ਕਰਨੇ ਲਾਗੇ। ਤਬ ਸ੍ਰੀ ਨਾਰਾਇਨ ਜੀ ਬੋਲੇ। ਹੇ ਲਛਮੀ ਅਬ ਆਠਵੇ ਅਧਿਆਇ ਕਾ ਫਲ ਕਹਾ ਸੋ ਤੁਮ ਨੇ ਸੁਨਿਆ।

ਇਤ ਸ੍ਰੀ ਪਦਮ ਪੁਰਾਨੇ ਸਭੀ ਈਸਰ ਸੰਵਾਦੇ
ਉਤਰ ਖੰਡੇ ਸ੍ਰੀ ਗੀਤਾ ਮਹਾਤਮੇ ਗੋਬਿੰਦ ਸਿੰਘ
ਕ੍ਰਿਤੇ ਨਾਮ ਆਠਵੋ ਅਧਿਆਏ ॥ 8 ॥

ਆਗੈ ਨਾਵਾ ਚਲਿਆ

ਸ੍ਰੀ ਭਗਵਾਨੋ ਵਾਚ - ਸੋਰਠਾ -

ਬੋਲੇ ਸ੍ਰੀ ਭਗਵਾਨ ਅਰਜਨ ਪਿਆਰੇ ਮੀਤ ਕੋ।
ਸੁਨਹੋ ਪਾਰਥ ਇਹ ਗਯਾਨ ਗੁਹਜਿ ਤੇ ਗੁਹਜਿ ਮੈ ਕਹਤ ਹੌ।

ਸੋਰਠਾ

ਤੁਝ ਕੋ ਕਹੌ ਇਸ ਕਾਰਨੇ ਜੋ ਤੂੰ ਮੇਰਾ ਮੀਤ।
ਮੋ ਭਾਖਨ ਨਿੰਦਾ ਨਾਕਰੈ ਸਤਿ ਸਤਿ ਕਰਿ ਮਾਨੈ ਚੀਤ।

ਕਬਿਤ

ਜੇਤੀ ਹੈ ਵਿਦਿਆ ਸਭਹੂੰ ਤੇ ਬਹੁਤ ਏਹ ਗੁਝਜਿ ਬਾਤ ਸਕਲ ਤੇ ਉਤਮ ਇਹ ਗਿਯਾਨ ਹੈ
ਆਗਮ ਤੇ ਆਗਮ ਜਾਨ ਆਗਮ ਕੀ ਪਛਾਨ ਮਾਨ ਜਿਸ ਕੇ ਉਚਰੈ ਅਰ ਸੁਨੈ ਅਗਮ ਪੁਰਖ ਮਾਨ ਹੈ।
ਅਬਨਾਸੀ ਸੁਖ ਪ੍ਰਾਪਤਿ ਹੋਇ ਜੋ ਕੋ ਮਨਿ ਧਾਰੇ ਸੋ ਮਹਿਮਾ ਇਸ ਗਿਆਨ ਕੀ ਸ੍ਰੇਸਟ ਪ੍ਰਧਾਨ ਹੈ।
ਤਿਸ ਕੇ ਮਨਿ ਧਾਰੇ ਤੇ ਬਪੁ ਸਿਉ ਨਿਆਰਾ ਮਾਨ ਆਪਨੇ ਹੀ ਆਪ ਮੈ ਦੇਖੈ ਹਰਿ ਭਾਨ ਹੈ।

ਦੋਹਰਾ

ਜੋ ਇਹ ਗਿਯਾਨ ਨ ਜਾਨਤੇ ਐਸੀ ਹੈ ਤਿਹ ਸਾਤ।
ਮੁਕਤਿ ਨ ਹੋਵੈ ਦੇਹ ਮੈ ਆਵਾਗਵਨ ਭ੍ਰਮਾਤ।

ਦੋਹਰਾ

ਬਾਰੰਬਾਰ ਸੰਸਾਰ ਮਹਿ ਜਨਮ ਮਰੈ ਵਹੁ ਨੀਤ।
ਬਿਨ ਸਰਧਾ ਮੇਰੇ ਗਿਆਨ ਕੀ ਮੁਕਤਿ ਨ ਪਾਵੈ ਮੀਤ।

ਦੋਹਰਾ

ਹੇ ਹਰਜਨ ਤੂੰ ਔਰ ਸੁਨਿ ਤ੍ਰੈ ਬਿਧ ਮੇਰੋ ਰੂਪ।
ਪ੍ਰਿਥਮੇ ਅਬਗਤਿ ਦੁਤੀਏ ਬੈਰਾਟ ਤ੍ਰਿਤੀਏ ਕ੍ਰਿਸਨ ਸਰੂਪ।

ਸੋਰਠਾ

ਅਬਗਤਿ ਰੂਪ ਅਪਾਰ ਸਭ ਕਛੁ ਪਰਗਟਿ ਤਿਨ ਕੀਆ।
ਨਾਨਾ ਬਿਧ ਸੰਸਾਰ ਸਭ ਉਪਜਿਓ ਹੈ ਤਿਸੀ ਸੋਂ।

ਸੋਰਠਾ

ਬੈਰਾਟ ਰੂਪ ਮੁਝ ਜਾਨ ਧਾਰ ਰਹਿਆ ਹੈ ਸਰਬ ਕੋ।
ਸੋ ਹੈ ਪਰਮ ਪ੍ਰਧਾਨ ਏਕ ਸਰੀਰ ਏਹ ਜਗਤ ਹੈ।

ਸੋਰਠਾ

ਏਕ ਸਰੂਪ ਏਹ ਪੇਖ ਅਪੁਨੈ ਰਥ ਕਾ ਸਾਰਥੀ।
ਪਰਤਖ ਮੁਝ ਕੋ ਦੇਖ ਗਿਯਾਨ ਉਪਦੇਸੋਂ ਭਗਤਿ ਕੋ।

ਅੜਲ

ਸਰਬ ਜਗਤਿ ਕਾਈਸਰ ਸਭ ਕਾ ਤੇਜ ਮੈ ।
ਸਭ ਹੂੰ ਕੇ ਮਧ ਵਰਤੇ ਰਹੋਂ ਅਭੇਜ ਮੈ।
ਨਿਰਲੇਪ ਨਿਆਰਾ ਬਸੋਂ ਉਪਜਾਵੇ ਸਰਬ ਕੋ।
ਜੈਸੇ ਪਵਨ ਨਿਤ ਰਹੈ ਅਕਾਸ ਕੇ ਉਦਰ ਮੋਂ
ਅਕਾਸ ਨਾਹਿ ਸਪਰਸੈ ਤੈਸੇ ਜਾਨ ਮੁਝ।
ਇਹ ਬਿਧ ਬੀਚ ਨਿਯਾਰਾ ਭਾਖੋਂ ਤੁਝ।

Sri Satguru Jagjit Singh Ji Elibrary NamdhariElibrary@gmail.com

ਦੋਹਰਾ

ਉਤਪਤਿ ਕਰੋ ਸਭ ਜਗਤਿ ਕੋ ਲੇਪ ਨ ਲਾਗੀ ਮੋ।
ਸਦਾ ਨਿਰਲੇਪੀ ਮੈ ਰਹੋ ਉਪਜਾਵੇ ਸਭ ਕੋ।

ਮੰਗਲ ਛੰਦਾ

ਹੇ ਕੁੰਤੇ ਸੁਤ ਤੁਝ ਕਹੌ। ਤੁਝ ਕੋ ਅਪਨੁ ਮਿਤ੍ਰ ਲਹੌ।
ਕਲਪ ਅੰਤ ਕੀਜ਼ੈ ਏਹ ਬਾਤ। ਮਹਾਂ ਪ੍ਰਲੈ ਜਬ ਹੋਇ ਜਾਤ।
ਤਬ ਸਕਲ ਪ੍ਰਾਨੀ ਜੋਇ। ਲੀਨ ਮਾਇਆ ਕੇ ਮਧ ਹੋਇ।
ਸੋ ਮਾਇਆ ਮੁਝ ਮਿ ਰਹੈ। ਅਰਥ ਮਾਇਆ ਕਾ ਇਛਿਆ ਹੈ।
ਜਬ ਬਹੁਰਿ ਇਛਿਆ ਮੈ ਕਰੌ। ਆਦਿ ਰੂਪ ਅਪੁਨਾ ਧਰੂੰ।
ਸੋ ਇਛਿਆ ਮਾਇਆ ਰੂਪਾ। ਸੰਸਾਰ ਇਹ ਸਰੂਪਾ।
ਸਿਰ ਜੋ ਜਗਤਿ ਮਾਇਆ ਸਾਥ। ਸਭ ਬ੍ਰਹਮੰਡ ਕਾ ਮੈ ਨਾਥ।
ਸੋ ਬ੍ਰਹਮੰਡ ਆਪ ਬਸਿ ਨਾਹਿ। ਮੇਰੀ ਮਾਇਆ ਕੇ ਬਸਿ ਆਹਿ।
ਜੋ ਕਛੁ ਕਰੈ ਪ੍ਰਾਨੀ ਕੋਇ। ਤਿਸ ਕੋ ਲੇਪ ਨਾਹੀ ਹੋਇ।
ਮੁਝ ਇਛ ਵਰਤੈ ਸ਼ੀਤਾ। ਸਭ ਕਰਮ ਮਾਇਆ ਕੀਤਾ।
ਅਬਿ ਸੁਨਿ ਧੰਨਜੈ ਯਾਰਾ। ਸਿਰ ਜੋ ਅਨਿਕ ਬਿਧ ਸੰਸਾਰਾ।
ਰਚਨਾ ਰਚੋ ਅਰ ਪ੍ਰਿਤਪਾਲੋ। ਸੰਘਾਰੋ ਆਪ ਮੈ ਡਾਲੋ।
ਲਾਗੈ ਨਾ ਕਿਛੁ ਮੁਝ ਕਛੁ ਲੇਪ। ਰਹਤਾ ਸਕਲ ਮਧ ਅਲੇਪ।
ਅਬ ਨਿਰਲੇਪ ਗਤਿ ਤੁਮ ਸੁਨੋ। ਹੇ ਅਰਜਨ ਜੈਸੇ ਮੈ ਕਨੋ।
ਮਮ ਮੋਹੁ ਨਾਹੀ ਕਰੌ। ਉਦਾਸ ਰੀਤ ਅਪੁਨੀ ਧਰੌ।
ਸੰਸਾਰ ਤੇ ਜੋ ਉਦਾਸ। ਨਿਰਲੇਪ ਜਾਨੋ ਤਾਸ।
ਜੋ ਉਦਾਸ ਜਗ ਤੇ ਰਹੈ। ਤਿਸ ਬੰਧਨਾ ਕੋ ਨੈਹੈ।
ਹੇ ਸਖੇ ਇਉ ਧਰਿ ਚੀਤ। ਉਦਾਸੀ ਨ ਹੋਹੁ ਤੂੰ ਮੀਤ।
ਤਬ ਤੁਝ ਲੇਪ ਨਾਕੋ ਲਾਗੈ। ਮਮ ਮੋਹੁ ਤੁਝ ਸਿਉ ਭਾਗੈ।

ਦੋਹਰਾ

ਅਬ ਮੇਰੀ ਬ੍ਰਿਥਾ ਸੁਨੋ ਜੋ ਮੈ ਕੈਸਾ ਮੀਤ।
ਇਸਥਾਵਰ ਜੰਗਮ ਜਗਤਿ ਸਭ ਮਾਇਆ ਮੇਰੀ ਕੀਤ।

ਦੋਹਰਾ

ਉਪਜਨ ਠਉਰ ਸੰਸਾਰ ਕੀ ਮੁਝ ਸੋ ਅਵਰ ਨ ਜਾਨ।
ਮੁਝ ਤੇ ਸ੍ਰੇਸਟ ਨ ਅਵਰੁ ਕੋ ਹੇ ਅਰਜਨ ਮਤਿ ਮਾਨ।

Sri Satguru Jagjit Singh Ji Elibrary NamdhariElibrary@gmail.com

ਦੋਹਰਾ

ਬਿਰਾਜੋ ਤੇਰੇ ਰਥ ਬਿਖੇ ਮੈ ਪ੍ਰਭ ਤ੍ਰਿਭਵਨ ਨਾਥ।
ਜੋ ਕਛੁ ਦ੍ਰਿਸਟੀ ਆਵਤਾ ਏਕੋ ਮੈ ਸਭ ਸਾਥ।

ਦੋਹਰਾ

ਮੈ ਈਸਰ ਭਗਵਾਨ ਕੋ ਮੂਰਖ ਮੁਗਧ ਅਰ ਅੰਧ।
ਮਾਨੁਖ ਰੂਪ ਜੋ ਧਾਰਿਆ ਦੇਖੈ ਨਾਹਿ ਕਰਿ ਤਬੰ।

ਦੋਹਰਾ

ਜਾਨੈ ਨਹੀ ਪਰਤਾਪ ਮੁਝ ਪਹਚਾਨੇ ਨਹੀ ਹੋਇ।
ਕਹੈ ਕ੍ਰਿਸਨ ਇਕ ਦੇਹ ਹੈ ਅਵਰੁ ਬਪੁ ਜਿਉ ਹੋਇ।

ਦੋਹਰਾ

ਤਿਨ ਕਾ ਫਲੁ ਤੂੰ ਸੁਨ ਸਖੇ ਕਿਆ ਪਾਵਹਿ ਵਹੁ ਲੋਕ।
ਰਹੇ ਗਿਆਨ ਤੇ ਹੀਨ ਵਹੁ ਬੂਡੇ ਸਾਗਰ ਸੋਕ।

ਦੋਹਰਾ

ਕਰਮ ਭੁਲੇ ਜੋ ਵਹੁ ਕਰੈ ਤਿਨਕਾ ਫਲੁ ਦੁਖ ਹੋਇ।
ਗਿਆਨ ਸੁਨੈ ਅਰ ਪੜੇ ਵਹੁ ਰਿਦੈ ਨ ਆਵੈ ਸੋਇ।

ਦੋਹਰਾ

ਮੁਝ ਪਹਚਾਨੈ ਨਾਹਿ ਜੋ ਸੋ ਅਗਿਆਨੀ ਮੂੜਾ।
ਰਾਖਸਜ਼ ਦੈਤ ਪ੍ਰਕ੍ਰਿਤ ਤਿਹ ਮੋਹੇ ਹੈ ਸੁਨਿ ਗੂੜ੍ਹ।

ਦੋਹਰਾ

ਦੈਵੀ ਪ੍ਰਾਕ੍ਰਿਤਿ ਜਿਹ ਨਰੋ ਕੀ ਸੋਈ ਪੁਰਖ ਸੁਜਾਨ।
ਐਸਾ ਹੈ ਪਰਤਾਪ ਮੁਝ ਸੋ ਵਹੁ ਐਸਾ ਜਾਨ।

ਦੋਹਰਾ

ਮੇਰੇ ਪਹਚਾਨੇ ਬਿਨਾ ਕਰਮ ਕਰੈ ਜੋ ਕੋਇ।
ਸੋਈ ਕਰਮ ਤਿਸੁ ਬੰਧ ਹੈ ਜਨਮੈ ਮਰਤਾ ਸੋਇ।

੪ ਦੋਹਰਾ

ਜਿਨ ਮੁਝ ਕੋ ਪਹਚਾਨਿਆ ਕਰਮ ਨ ਕਰਤੇ ਕੋਇ।
ਅਘਾਇ ਰਹੈ ਹਰਿ ਦੇਖ ਕੈ ਅਵਰੁ ਚਾਹ ਨਹੀ ਹੋਇ।

ਦੋਹਰਾ

ਮੁਝ ਈਸਰ ਕੋ ਜਾਨ ਕੈ ਸਿਮਰਹਿ ਮਨਿ ਮਹਿ ਧਾਰ।
ਇਸਥਾਵਰ ਜੰਗਮ ਜਗਤਿ ਕੈ ਮੁਝ ਕੋ ਆਦਿ ਬੀਚਾਰ।

ਦੋਹਰਾ

ਅਧਿਨਾਸੀ ਮੁਝ ਜਾਨ ਕੈ ਨਿਤਾ ਸਿਮਰਨਿ ਮੁਝ ਕਰੈ।
ਨਰੰਤਰਿ ਜਪੈ ਗੋਬਿੰਦ ਕੋ ਨਿਸਚਾ ਤਿਸ ਮੈ ਧਰੈ।

ਦੋਹਰਾ

ਪੂਜਾ ਮੇਰੀ ਕਰੈ ਵਹੁ ਪ੍ਰੇਮ ਭਗਤਿ ਕੈ ਸਾਥ।
ਬਾਰੰਬਾਰ ਨਮਸਕਾਰ ਕਰਿ ਨਾਵੈ ਮੇਰੀ ਗਾਥ।

ਦੋਹਰਾ

ਇਤ ਪ੍ਰਕਾਰ ਨਿਤ ਜਗਤਿ ਸੋਂ ਦੈਵੀ ਪੁਰਖ ਹੋ ਜੋਇ।
ਦੂਜੇ ਗਜਾਨੀ ਕੀ ਕਥਾ ਅਬ ਕਹਾਤਾ ਹੈ ਸੋਇ।

ਸੋਰਠਾ

ਗਿਆਨੀ ਮੇਰਾ ਭਗਤਿ ਗਿਆਨ ਜਗ ਕਰਿ ਪੂਜਨਾ।
ਗਿਆਨ ਅੰਮ੍ਰਿਤੁ ਕੋ ਲਗਤਿ ਜੈਸਾ ਜੋਊ ਤੈਸਾ ਕਰੈ।

ਕਬਿਤ

ਪਰਮ ਬ੍ਰਹਮ ਈਸਰ ਤੇ ਰਚਨਾ ਹੈ ਰੰਗਾ ਰੰਗ
ਬਹੁਤੇ ਪ੍ਰਕਾਰ ਏਕ ਈਸਰ ਹੀ ਬਿਆਪਿਆ ਜੀ।
ਕਾਰਜ ਕਾਰਨ ਵਹੀ ਜਗ ਹੋਮ ਸਭ ਵਹੀ
ਕਰਤਾ ਤਿਸੁ ਜਗ ਕਾ ਏਕੋ ਪ੍ਰਭ ਜਾਪਿਆ ਜੀ।
ਸਮਗ੍ਰੀ ਅਰ ਘਿਰ ਵਹੀ ਹੋਮ ਹੋਮਨਹਾਰ ਵਹੀ
ਸਭੀ ਆਪ ਥਾਪਿਆ ਜੀ।
ਐਸੇ ਮੁਝ ਬ੍ਰਹਮ ਕੋ ਜਾਨੈ ਵਹੁ ਗਿਆਨੀ ਨਰ
ਤਿਸਕੇ ਬਿਚਾਰ ਸੋਂ ਮਗਨਿ ਹੋ ਧ੍ਰਾਪਿਆ ਜੀ।

ਚੌਪਈ

ਹੇ ਅਰਜਨ ਐਸੇ ਤੂੰ ਜਾਨਾ। ਖਿਤਾਮਾ ਜਗ ਕਾ ਮੁਝ ਕੋ ਮਾਨਾ।
ਮਾਤਾ ਪਿਤਾ ਸਭ ਜਗ ਕਾ ਮੈ ਹੋਂਓ ਬੰਧੁ ਪਿਤਾ ਸਭ ਜਗ ਕਾ ਕਹਿ ਹੋਂ।
ਬੇਦੋ ਬਿਧਿ ਜੋ ਹੈ ਓਅੰਕਾਰ। ਸੋ ਭੀ ਮੈ ਹੋ ਅਰਜਨ ਯਾਰ।
ਤੀਨੋ ਬੇਦ ਭੀ ਮੁਝ ਕੋ ਜਾਨੋ। ਸੰਸਾਰ ਪ੍ਰਾਪ੍ਰਿਤਿ ਸਭ ਮੁਝ ਕੋ ਮਾਨੋ।31।

ਸਭ ਕਾ ਸਾਖੀ ਮੈ ਹੋ ਪਿਆਰੇ। ਭਜਨ ਜੋਗ ਸਭ ਨਾਮੁ ਹਮਾਰੇ।
ਜੋ ਦੀਸੈ ਸੋ ਸਭ ਮਹਿਮਾ ਆਪਾ। ਸਰਬ ਹੋਇ ਮੈ ਰਹਿਆ ਬਿਆਪਿ।
ਸਭ ਜਗ ਮੁਝ ਤੇ ਉਪਜਤਿ ਪਾਰਥਾ। ਸਭ ਕੀ ਪ੍ਰਲੈ ਕਰੌਂ ਜਥਾਰਥਾ।
ਬਹੁਰਿ ਸਭ ਲੀਨ ਆਪ ਮੈ ਕਰੌਂ। ਕਉਤਕ ਅਪੁਨਾ ਆਪ ਹੋ ਧਰੌਂ।
ਪੂਰਨ ਸਭ ਹੂੰ ਘਾਤੋ ਜਾਨੋ। ਸਭ ਕਾ ਬੀਜ ਏਕ ਮੁਝ ਕੋ ਮਾਨੋ।
ਸੂਰਜ ਹੋਇ ਤਪਾਵੋ ਤਾਪਾ। ਬਰਖੋ ਜਲ ਮੈ ਮੇਘ ਹੋਇ ਆਪਾ।
ਸੰਸਾਰ ਆਪ ਤੇ ਪਰਗਟ ਕਰੌਂ। ਸੰਸਾਰੋ ਬਹੁਰਿ ਆਪ ਮੈ ਧਰੋ।
ਨਿਰਗੁਨ ਅਮਰ ਮੁਝੀ ਤੇ ਜਾਨ। ਮ੍ਰਿਤ ਸੰਸਾਰ ਕੀ ਮੁਝ ਸੌ ਮਾਨ।
ਅਉਰ ਮੁਨੋ ਅਬ ਅਰਜਨ ਮੀਤ। ਧਰਮ ਅਰਥ ਕਾਮ ਕੀ ਰੀਤ।
ਤ੍ਰਿਬਿਧ ਕਿਰਿਆ ਇਹ ਜਗ ਭਰਮਾਵੈ। ਕਰਨਿਹਾਰ ਤਿਸੁ ਤੇ ਸੁਖ ਪਾਵੈ।
ਜੋ ਇਹੁ ਜਗ ਕਰਿ ਮੁਝ ਕਉ ਪੂਜੈ ਤਿਸਕੀ ਬਾਤ ਤਿਸੀ ਮੈ ਬੂਝੈ।
ਸੁਮਤਿ ਨਾਮ ਇਕ ਜਨ ਹੀ ਮੀਤ। ਤਿਸ ਕਰਿ ਮੁਝ ਜਿਨ ਪੂਜਨ ਪੂਜਨ ਕੀਤਾ।
ਪੂਜਾ ਕਰਿ ਫਲੁ ਮਾਂਗੈ ਤਿਸੁ ਕੋ। ਸੁਰਗ ਪ੍ਰਾਪਤਿ ਹੋਵੈ ਉਸਕੋ।
ਸੁਰਗ ਮਾਹਿ ਜਾਇ ਪ੍ਰਾਪਤਿ ਹੋਇ। ਇੰਦ੍ਰੀ ਭੋਗ ਬਹੁ ਭੋਗੈ ਸੋਇ।
ਮਿਰਜਾਦਿ ਪੁੰਨ ਉਸ ਹੋਵੈ ਜੈਸੀ। ਅਤਿ ਸੁਖ ਭੋਗੀ ਦੇਵੈ ਸੈਤੀ।
ਤਿਸੁ ਕਾ ਪੁੰਨ ਖੀਨ ਜਬ ਹੋਇ। ਜੂਨਿ ਮਾਨੁਖ ਫਿਰਿ ਪਾਵੈ ਸੋਇ।
ਇਹ ਪ੍ਰਕਾਰ ਤ੍ਰੈਬਿਧ ਜੋ ਕਰੈ। ਤਿਨਕਾ ਫਲ ਮਨਿ ਮੋ ਨਿਤ ਧਰੈ।
ਸੁਰਗ ਮੈ ਜਾਇ ਬਹੁਰੋ ਫਿਰਿ ਆਵੈ। ਆਵਾਗਵਨਿ ਨਿਤ ਵਹੁ ਪਾਵੈ।40॥
ਸਕਾਮ ਕਰਮ ਤੇ ਨਿਤ ਦੁਖ ਲਹੈ। ਨਿਤ ਹੀ ਜਨਮ ਮਰਨਿ ਮੈ ਰਹੈ।
ਕਾਮਨਾ ਮਈ ਦੁਖ ਹੈ ਨਿਤ। ਸੁਖ ਨਾਹੀ ਜਿਸ ਚਲਤਾ ਚਿਤ।

ਦੋਹਰਾ

ਕਾਮਨਾ ਜਿਸ ਕੋ ਕਛੁ ਨਾਹਿ ਨਿਹਕਾਮ ਕਰੈ ਵਹੁ ਭਗਤਿ।
ਮਨਿ ਕਾ ਚੇਤਾ ਮੁਝ ਬਿਖੈ ਸੁਖੀ ਰਹੈ ਵਿਚ ਜਗਤਿ।

ਦੋਹਰਾ

ਅਥਾਹ ਅਰ ਅਚਲ ਬੁਧ ਐਸਾ ਮੇਰਾ ਭਗਤਿ ਜੋ।
ਮੋ ਹੈ ਨਿਰਮਲ ਬੁਧ ਚਹੂੰ ਓਰ ਤਿਸਕੇ ਫਿਰੌਂ।

ਦੋਹਰਾ

ਤਿਸਕੀ ਸਬ ਕਲਿਆਨ ਕਊ ਫਿਰਤਾ ਰਹੋਂ ਮੈ ਮੀਤਾ।
ਤਿਸਕੀ ਅਬ ਦ੍ਰਿਸਟਾਂਤ ਏਹੁ ਸੁਨਿ ਕਰਿ ਰਾਖੋ ਚੀਤਾ।

Sri Satguru Jagjit Singh Ji Elibrary NamdhariElibrary@gmail.com

ਉਏ ਦੋਹਰਾ

ਜੈਸੇ ਗ੍ਰਿਹ ਧਨਵੰਤ ਕੇ ਪਾਹਰੂ ਚਉਕੀ ਦੇਹ।
ਤੈਸੇ ਮੈ ਹੀ ਭਗਤਿ ਕੀ ਰਖਿਆ ਨਿਤ ਕਰੇਹਿ।

ਦੋਹਰਾ

ਆਠ ਪਹਰ ਤਿਸ ਕੇ ਫਿਰਉ ਐਸਾ ਮੁਝ ਕਉ ਜਾਨ।
ਜੋ ਤੂੰ ਮੇਰਾ ਭਗਤਿ ਹੈ ਦੇਵਉ ਤੁਝ ਕਲਿਆਨ।

ਸੋਰਠਾ

ਐਸੇ ਦੇਖ ਤੂੰ ਆਪ ਤੁਝ ਰਖਿਆ ਕੋ ਸਾਵਧਾਨ ਹੌ।
ਰਥ ਤੇਰੇ ਪਰ ਖਿਆਪ ਸੁਨੋ ਦੇਹ ਤੁਝ ਰਾਖਤਾ ।

ਦੋਹਰਾ

ਤੇਰੇ ਦੇਹ ਅਰ ਰਥ ਕੀ ਰਖਿਆ ਕਰੋ ਨਿਤ ਮੀਤ।
ਮਨ ਤੁਝ ਰਖਿਆ ਇਉ ਕਰਉ ਤਿਸੁ ਕੀਆਖੋ ਰੀਤ।

ਸੋਰਠਾ

ਅਪਨੀ ਮਹਿਮਾ ਸੁਨਾਇ ਮਨਿ ਤੁਝ ਨਿਸਚਲ ਰਾਖਤਾ।
ਐਸਾ ਤੂੰ ਚਿਤਲਾਇ ਸਭ ਬਿਧ ਰਖਿਆ ਤੁਝ ਕਰੌ।

ਚੌਪਈ

ਅਬ ਦੇਵ ਉਪਾਸਕ ਕੀ ਸੁਨਿ ਬਾਤ। ਜੋ ਦੇਵਉਪਾਸਕ ਹੈ ਰੇ ਤਾਤਾ।
ਸਰਧਾ ਸੰਗੁਗਤਿ ਦੇਵੈ ਕਉ ਭੂਜੈ। ਅਪਨੈ ਫਲ ਦੇਵਤੇ ਸੂਝੈ॥ 51 ॥
ਸੋ ਦੇਵ ਪੂਜਾ ਭੀ ਮੇਰੀ ਜਾਨਾ। ਜੋ ਦੀਸੈ ਸੋ ਮੁਝ ਕੋ ਮਾਨਾ।
ਮੁਝੈ ਛਾਡ ਦੇਵ ਚਿਤ ਧਰੈ। ਤੇ ਚਤੁਰ ਨਾਹਿ ਭੂਲ ਕੇ ਕਰੈ।
ਕੈਸੇ ਭੂਲੇ ਵਹੁ ਪੂਜਾਰੀ। ਜੋ ਜਗੋ ਕਾ ਮੈ ਹਿਤਕਾਰੀ।
ਭੋਗਤਾ ਸਰਬ ਜਗੋ ਕਾ ਮੈ ਹੋ। ਸਭ ਜਗ ਕਾ ਪ੍ਰਭੁ ਭਾਗ ਹੋ ਲੈ ਹੋ।
ਪ੍ਰਿਥਮ ਪੂਜਾ ਸਭ ਮੇਰੀ ਹੋਇ। ਮੁਝ ਪੂਜਾ ਤੇ ਥੇ ਸਭ ਕੋਇ।
ਐਸਾ ਮੁਝੈ ਪਛਾਨੈ ਨਾਹੀ। ਫਿਰਿ ਦੈਵੋ ਕੀ ਪੂਜ ਕਰਾਹੀ।
ਤਿਸ ਪੂਜਾ ਤੇ ਜਨਮੈ ਮਰੈ। ਸਕਾਮ ਕਰਮ ਤੇ ਭਰਮਤਿ ਫਿਰੈ।
ਜਨਮ ਮਰਨਿ ਵਹੁ ਪਾਵੈ ਨੀਤ। ਤਿਨ ਪੂਜਾਰੀ ਕੀ ਇਹ ਰੀਤ।
ਔਰ ਪ੍ਰਗਟਿ ਤੁਝ ਬਾਤ ਸੁਨਾਉ । ਦੇਵ ਪੂਜਾ ਕਾ ਲਾਭ ਬਤਾਉ।
ਦੇਵਤਾ ਕਉ ਪੂਜੇ ਜੇ ਕੋਇ। ਸੋ ਦੇਵ ਲੋਕ ਮੈ ਪ੍ਰਾਪਤਿ ਹੋਇ।

ਰਹੇ ਤਹਾਂ ਜੇਤਾ ਪੁੰਨ ਹੋਇ। ਪੁੰਨ ਖੀਨ ਗਿਰੇ ਹੈ ਸੋਇ।
ਪਿਤ੍ਰੋ ਕਉ ਜੋ ਪੂਜਨਹਾਰਾ। ਪਿਤ੍ਰ ਲੋਕ ਮੈ ਬਸੈਬੀਚਾਰਾ।
ਭੂਤ ਪ੍ਰੇਤ ਜੋ ਪੂਜਨ ਹਾਰੇ। ਸੋ ਤਿਨ ਕੇ ਲੋਕੋ ਮਾਹਿ ਸਿਧਾਰੇ।
ਜੈਸੀ ਮਤਿ ਤੈਸੀ ਇਹ ਗਤਿ । ਏਹੀ ਬਾਤ ਜਾਨੋ ਤੁਮ ਸਤਿ।
ਬ੍ਰਹਮ ਪੂਜੈ ਬਿਨ ਮੁਕਤਿ ਨ ਹੋਇ। ਬ੍ਰਹਮ ਪੂਜੈ ਸੋ ਬ੍ਰਹਮ ਹੈ ਸੋਇ।
ਆਗੀ ਅਰਜਨ ਕਹੌਂ ਤੁਝ ਬਾਤ। ਪ੍ਰਤਮਾ ਪੂਜਨਹਾਰੇ ਕੀ ਗਾਤਾ।
ਪ੍ਰਤਮਾ ਸਾਲਗ੍ਰਾਮ ਕੀ ਹੋਇ। ਅਥਵਾ ਧਾਤ ਪਖਾਣ ਕੀ ਜੋਇ।
ਮੁਝ ਕੋ ਨਿਸਚੈ ਉਸ ਮੈ ਜਾਨੈ। ਮੇਰੀ ਪ੍ਰਿਤਮਾ ਕੀ ਪੂਜਾ ਮਾਨੈ।
ਸਰਧਾ ਸੰਜੁਗਤਿ ਪੂਜੈ ਮੁਝ ਤਾਈ। ਮੈ ਤਿਸ ਕਾ ਦੀਆ ਭੋਜਨ ਖਾਈ।
ਤਿਸਕਾਰਨ ਤੇ ਹੇ ਕੁੰਤੇ ਸੁਤ। ਐਸੇ ਸੁਨਿ ਤੂੰ ਮੇਰੀ ਮਤਿ॥ 60॥
ਜੋ ਕਛ ਕਹੈ ਅਰ ਭੋਜਨ ਖਾਵੈ। ਜੋ ਹੋਮ ਵਸਤ ਅਗਨਿ ਮਹਿ ਪਾਵੈ।
ਸਭੀ ਸਮ ਰਪੈ ਮੁਝ ਕੋ ਆਪ। ਤਿਸੁ ਕੇ ਫਲੁ ਕਾ ਸੁਨਿ ਪਰਤਾਪ।
ਸੰਸਾਰ ਮਾਹਿ ਭਲਾ ਅਰ ਬੁਰਾ। ਇਨ ਦੋਨੋ ਬੰਧਨ ਮਹਿ ਜਗ ਜੁੜਾ।
ਤਿਨ ਬੰਧਨਿ ਤੇ ਮੁਕਤਾ ਹੋਵੈ। ਮੁਕਤਿ ਆਸਨ ਮਹਿ ਨਿਸਦਿਨ ਸੋਵੈ।
ਜਿਸ ਗਤਿ ਕੋ ਸੰਨਿਆਸੀ ਜਾਹਿ। ਸੋ ਗਤਿ ਅਰਜਨ ਤੂੰ ਭੀ ਪਾਹਿ।

ਟੀਕਾਕਾਰ ਵਾਚ - ਚੌਪਈ -

ਅਬ ਆਗੈ ਫੁਨਿ ਟੀਕਾਕਾਰ। ਪ੍ਰਤਮਾ ਅਰਥ ਕਹੈ ਬੀਚਾਰ।
ਜੈਕੋ ਗਿਆਨ ਕੀ ਬਾਤ ਨ ਮਾਨੈ। ਕਰਮ ਜੋਗ ਕੋ ਮੂਲ ਨ ਜਾਨੈ।
ਸੋ ਤੌ ਅਧਮ ਪੁਰਖ ਹੈ ਭੋਗੀ। ਉਤਮ ਗਿਆਨੀ ਮਧਮ ਜੋਗੀ ।
ਅਧਮ ਪੁਰਖ ਕਉ ਪ੍ਰਤਮ ਦੀਜੈ। ਪ੍ਰਤਮਾ ਸੰਗ ਪ੍ਰੀਤ ਤਿਹ ਕੀਜੈ।
ਜਬ ਵਹੁ ਪ੍ਰੀਤ ਪ੍ਰਤਮਾ ਸੰਗ ਕਰੈ। ਸਹਜੈ ਕਰਮ ਜੋਗ ਚਿਤ ਧਰੈ।
ਕਰਮ ਜੋਗ ਤੇ ਗਿਯਾਨ ਕੋ ਪਾਵੈ। ਗਿਆਨ ਪਾਇ ਮੁਕਤਿ ਹੋ ਜਾਵੈ।
ਤਾਤੈ ਪ੍ਰਾਤਮਾ ਕੀ ਸੁਨਿ ਬਾਤਾ। ਬੇਦੋ ਮਾਹਿ ਕਹੀ ਇਹ ਗਾਥਾ।
ਜਬ ਸਤਿ ਜੁਗ ਕਾ ਜੁਗੁ ਪੂਰਨ ਭਇਆ। ਤ੍ਰੇਤਾ ਜੁਗ ਨਾਮੁ ਤਬ ਕਹਯਾ।
ਜਬ ਬੁਧ ਮਲੀਨ ਨਰੋ ਕੀ ਹੋਈ। ਨਿਰਮਲ ਬੁਧ ਅਪਨੀ ਤਿਹ ਖੋਈ।
ਸਰੂਪ ਅਪੁਨੇ ਤੇ ਭੂਲ ਵਹੁ ਗਏ। ਪ੍ਰਭ ਖੋਜਨ ਤੇ ਨਹਿਨਿਧ ਲਹੈ।
ਜੈ ਕੋ ਤਿਨ ਕੋ ਗਿਆਨ ਬਤਾਵੈ। ਤਿਨਕੇ ਹਿਰਦੈ ਗਿਆਨ ਨ ਆਵੈ।
ਕਰਮ ਜੋਗ ਕਰੈ ਵਹੁ ਨਾਹੀ। ਕਹੈ ਅਉਧ ਅਲਪ ਸੀ ਆਹੀ॥ 63॥

